ਮਾਘ (ਨਾਨਕਸ਼ਾਹੀ ਸੰਮਤ ੫੫੩)
ਜਨਵਰੀ 2022

2/- ਰੁਪਏ
RNI No. 88/57, Vol. 66, Issue 1, January 2022

ਮਾਸਿਕ

# ਗੁਰਦੁਆਰਾ ਗਜ਼ਟ



ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ (ਬਿਹਾਰ)




ਬੇਅਦਬੀਆਂ ਸਬੰਧੀ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਪੰਥਕ ਰੋਸ ਦਿਵਸ ਮੌਕੇ ਸੰਬੋਧਨ ਕਰਦੇ ਹੋਏ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਸ. ਪ੍ਰਕਾਸ਼ ਸਿੰਘ ਬਾਦਲ ਤੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ। (2 ਜਨਵਰੀ)

 ੧ੳ ਵਾਹਿਗੁਰੂ ਜੀ ਕੀ ਫ਼ਤਹ॥ 


ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

ਮਾਘ : ਨਾਨਕਸ਼ਾਹੀ ਸੰਮਤ ੫੫੩
ਅੰਕ 1 : ਜਿਲਦ 66
ਜਨਵਰੀ : 2022



ਸੰਪਾਦਕ : ਮਨਜੀਤ ਸਿੰਘ
ਐਸੋਸੀਏਟ ਸੰਪਾਦਕ: ਡਾ. ਰਾਜਵਿੰਦਰ ਸਿੰਘ ਜੋਗਾ

ਤਸਵੀਰਾਂ : ਜਤਿੰਦਰ ਸਿੰਘ ਲਾਲੀ



ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |



Website : www.sgpc.net
E-mail : gurdwaragazette@gmail.com
info@sgpc.net
Phone : 0183-255 3956-60, Ext. 254





## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

*ਪ੍ਰਤੀ ਕਾਪੀ 2/-ਰੁਪਏ*

# ਤਤਕਰਾ



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਮਾਘ

* ਕਿਵਾੜ ਖੁੱਲ੍ਹਣ ਦਾ ਸਮਾਂ — ੩-੦੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੩-੦੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੪-੦੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੫-੦੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੫-੩੦ ਵਜੇ ਸਵੇਰੇ
* ਪਹਿਲੀ ਅਰਦਾਸ — ੬-੦੦ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੭-੦੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੭-੧੫ ਵਜੇ ਤੱਕ ਸਵੇਰੇ
* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੯-੩੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੯-੪੫ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੦੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਮੁੱਖ ਸਕੱਤਰ,**
*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਜਨਵਰੀ ਤੋਂ 15 ਫਰਵਰੀ ਤਕ ਦੇ ਇਤਿਹਾਸਕ ਦਿਹਾੜੇ

੧੬ ਜਨਵਰੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਪ੍ਰਕਾਸ਼ ਦਿਹਾੜਾ। (੧੬-੧-੧੬੩੦)

੧੭ ਜਨਵਰੀ ਸਰਕਾਰ ਨੇ ਗੁਰਦੁਆਰਾ ਸੈਂਟਰਲ ਬੋਰਡ ਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਜੋਂ ਪ੍ਰਵਾਨ ਕਰ ਲਿਆ। (੧੭-੧-੧੯੨੭)

੧੮ ਜਨਵਰੀ ਮਹਾਰਾਜਾ ਰਣਜੀਤ ਸਿੰਘ ਦਾ ਛੋਟਾ ਸਪੁੱਤਰ ਸ. ਸ਼ੇਰ ਸਿੰਘ ਰਾਜ-ਗੱਦੀ 'ਤੇ ਬੈਠਾ। (੧੮-੧-੧੮੪੧)

੧੯ ਜਨਵਰੀ ਸਿੱਖਾਂ ਨੇ ਚਾਬੀਆਂ ਦਾ ਮੋਰਚਾ ਜਿੱਤਿਆ ਤੇ ਸਰਕਾਰ ਨੇ ਚਾਬੀਆਂ ਸਿੱਖਾਂ ਨੂੰ ਸੌਂਪੀਆਂ। (੧੯-੧-੧੯੨੨)

੨੨ ਜਨਵਰੀ ਅਦਾਲਤ ਨੇ ਭਾਈ ਸਤਵੰਤ ਸਿੰਘ, ਭਾਈ ਕੇਹਰ ਸਿੰਘ ਅਤੇ ਭਾਈ ਬਲਬੀਰ ਸਿੰਘ ਨੂੰ ਇੰਦਰਾ ਗਾਂਧੀ ਕਤਲ ਕੇਸ 'ਚ ਮੌਤ ਦੀ ਸਜ਼ਾ ਸੁਣਾਈ। (੨੨-੧-੧੯੮੬)

੨੪ ਜਨਵਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੨੯ ਮੈਂਬਰਾਂ ਅਤੇ ਇਕ ਲੱਖ ਸਿੱਖਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਜਾਨਾਂ ਵਾਰਨ ਦਾ ਪ੍ਰਣ ਕੀਤਾ। (੨੪-੧-੧੯੬੦)

੨੫ ਜਨਵਰੀ ਸਿੱਖਾਂ ਦਾ ਇਕ ਜੱਥਾ ਤਰਨ ਤਾਰਨ ਵਿਖੇ ਪੁੱਜਾ ਅਤੇ ਮਹੰਤ ਦੇ ਕਿਰਾਏ ਦੇ ਬੰਦਿਆਂ ਨੇ ਸਿੱਖਾਂ 'ਤੇ ਹਮਲਾ ਕਰ ਦਿੱਤਾ, ਜਿਸ ਨਾਲ ਭਾਈ ਹਜ਼ਾਰਾ ਸਿੰਘ, ਭਾਈ ਹੁਕਮ ਸਿੰਘ ਅਤੇ ਕਈ ਹੋਰ ਸਿੰਘ ਸਖ਼ਤ ਜ਼ਖ਼ਮੀ ਹੋਏ। (੨੫-੧-੧੯੨੧)

੨੬ ਜਨਵਰੀ ਬਾਬਾ ਦੀਪ ਸਿੰਘ ਜੀ ਦਾ ਜਨਮ ਭਾਈ ਭਗਤ ਸਿੰਘ ਦੇ ਗ੍ਰਿਹਿ ਮਾਤਾ ਜਿਊਣੀ ਜੀ ਦੀ ਕੁੱਖੋਂ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਪਹੂਵਿੰਡ ਵਿਖੇ ਹੋਇਆ। (੨੬-੧-੧੬੮੨)

੩੦ ਜਨਵਰੀ ਭਾਈ ਹਕੀਕਤ ਰਾਏ ਨੂੰ ਸ਼ਹੀਦ ਕੀਤਾ ਗਿਆ। (੩੦-੧-੧੭੪੨)

੩੧ ਜਨਵਰੀ ਸਿੱਖਾਂ ਦੇ ਧਾਰਮਿਕ ਚਿੰਨ੍ਹ ਕਿਰਪਾਨ 'ਤੇ ਲੱਗੀ ਪਾਬੰਦੀ ਵਾਪਸ ਲਈ ਗਈ ਅਤੇ ਇੱਕ ਨੋਟੀਫਿਕੇਸ਼ਨ ਰਾਹੀਂ ਐਲਾਨ ਕੀਤਾ ਗਿਆ ਕਿ ਕਿਰਪਾਨ ਹਥਿਆਰ ਨਹੀਂ ਹੈ। (੩੧-੧-੧੯੩੬)

੪ ਫਰਵਰੀ ਵਜਾਊਕੋਟ (ਗੁਰਦਾਸਪੁਰ) ਦਾ ਭਾਈ ਹੁਕਮ ਸਿੰਘ ਜੋ ੨੫ ਜਨਵਰੀ ੧੯੨੧ ਨੂੰ ਤਰਨਤਾਰਨ ਵਿਖੇ ਜ਼ਖ਼ਮੀ ਹੋ ਗਿਆ ਸੀ, ਅਕਾਲ ਚਲਾਣਾ ਕਰ ਗਿਆ। (੪-੨-੧੯੨੧)

੧੦ ਫਰਵਰੀ ਅੰਗਰੇਜ਼ਾਂ ਤੇ ਸਿੱਖਾਂ ਵਿਚ ਸਭਰਾਵਾਂ ਦੀ ਲੜਾਈ ਵਿਚ ਲਾਲ ਸਿਹੁੰ, ਤੇਜ ਸਿਹੁੰ ਅਤੇ ਗੁਲਾਬਸਿਹੁੰ ਡੋਗਰੇ ਦੀ ਗ਼ੱਦਾਰੀ ਦੇ ਕਾਰਨ ਸਿੱਖਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ ਅਤੇ ਮਹਾਨ ਜਰਨੈਲ ਸ. ਸ਼ਾਮ ਸਿੰਘ ਅਟਾਰੀਵਾਲਾ ਸ਼ਹੀਦ ਹੋ ਗਏ। (੧੦-੨-੧੮੪੬)

੧੫ ਫਰਵਰੀ 'ਸ਼੍ਰੋਮਣੀ ਅਕਾਲੀ ਦਲ' ਨੇ ੧੯੩੯ ਨੂੰ ਹੋਈਆਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿਚ ਹੂੰਝਾ-ਫੇਰ ਜਿੱਤ ਪ੍ਰਾਪਤ ਕੀਤੀ। (੧੫-੨-੧੯੩੯)

**ਗੁਰਬਾਣੀ ਵਿਚਾਰ:**

# ਮਾਘਿ ਮਜਨੁ ਸੰਗਿ ਸਾਧੂਆ...

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥*

(ਪੰਨਾ ੧੩੫)

ਮਾਘ ਵਿਚ (ਮਾਘੀ ਵਾਲੇ ਦਿਨ) ਲੋਕ ਪ੍ਰਯਾਗ ਆਦਿਕ ਤੀਰਥਾਂ 'ਤੇ ਇਸ਼ਨਾਨ ਕਰਨਾ ਬੜਾ ਪੁੰਨ ਸਮਝਦੇ ਹਨ, ਪਰ ਹੇ ਭਾਈ! ਤੂੰ ਗੁਰਮੁਖਾਂ ਦੀ ਸੰਗਤਿ ਵਿਚ (ਬੈਠ, ਇਹੀ ਹੈ ਤੀਰਥਾਂ ਦਾ) ਇਸ਼ਨਾਨ, ਉਨ੍ਹਾਂ ਦੀ ਚਰਨ-ਧੂੜ ਵਿਚ ਇਸ਼ਨਾਨ ਕਰ (ਨਿਮਰਤਾ-ਭਾਵ ਨਾਲ ਗੁਰਮੁਖਾਂ ਦੀ ਸੰਗਤ ਕਰ, ਉਥੇ) ਪਰਮਾਤਮਾ ਦਾ ਨਾਮ ਜਪ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ, ਹੋਰ ਸਭਨਾਂ ਨੂੰ ਇਹ ਨਾਮ ਦੀ ਦਾਤ ਵੰਡ, (ਇਸ ਤਰ੍ਹਾਂ) ਕਈ ਜਨਮਾਂ ਦੇ ਕੀਤੇ ਕਰਮਾਂ ਤੋਂ ਪੈਦਾ ਹੋਈ ਵਿਕਾਰਾਂ ਦੀ ਮੈਲ਼ (ਤੇਰੇ ਮਨ ਤੋਂ) ਲਹਿ ਜਾਏਗੀ, ਤੇਰੇ ਮਨ ਵਿੱਚੋਂ ਅਹੰਕਾਰ ਦੂਰ ਹੋ ਜਾਏਗਾ।

(ਸਿਮਰਨ ਦੀ ਬਰਕਤਿ ਨਾਲ) ਕਾਮ ਵਿਚ, ਕ੍ਰੋਧ ਵਿਚ ਨਹੀਂ ਫਸੀਦਾ, ਲੋਭ-ਕੁੱਤਾ ਭੀ ਮੁੱਕ ਜਾਂਦਾ ਹੈ (ਲੋਭ, ਜਿਸ ਦੇ ਅਸਰ ਹੇਠ ਮਨੁੱਖ ਕੁੱਤੇ ਵਾਂਗ ਦਰ-ਦਰ 'ਤੇ ਭਟਕਦਾ ਹੈ)। ਇਸ ਸੱਚੇ ਰਸਤੇ ਉੱਤੇ ਤੁਰਿਆਂ ਜਗਤ ਵੀ ਸ਼ੋਭਾ ਕਰਦਾ ਹੈ। ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ ਕਰਮ, ਜੀਵਾਂ ਉੱਤੇ ਦਇਆ ਕਰਨੀ ਜੋ ਧਾਰਮਿਕ ਕੰਮ ਮੰਨੀ ਗਈ ਹੈ (ਇਹ ਸਭ ਕੁਝ ਸਿਮਰਨ ਦੇ ਵਿਚ ਹੀ ਆ ਜਾਂਦਾ ਹੈ)।

ਪਰਮਾਤਮਾ ਕਿਰਪਾ ਕਰ ਕੇ ਜਿਸ ਮਨੁੱਖ ਨੂੰ (ਸਿਮਰਨ ਦੀ ਦਾਤ) ਦਿੰਦਾ ਹੈ, ਉਹ ਮਨੁੱਖ (ਜ਼ਿੰਦਗੀ ਦੇ ਸਹੀ ਰਸਤੇ ਦੀ ਪਛਾਣ ਵਾਲਾ) ਸਿਆਣਾ ਹੋ ਜਾਂਦਾ ਹੈ।

ਹੇ ਨਾਨਕ! ਜਿਨ੍ਹਾਂ ਨੂੰ ਪਿਆਰਾ ਪ੍ਰਭੂ ਮਿਲ ਪਿਆ ਹੈ, ਮੈਂ ਉਨ੍ਹਾਂ ਤੋਂ ਸਦਕੇ ਹਾਂ। ਮਾਘ ਮਹੀਨੇ ਵਿਚ ਸਿਰਫ਼ ਉਹੀ ਸੁੱਚੇ ਬੰਦੇ ਆਖੇ ਜਾਂਦੇ ਹਨ, ਜਿਨ੍ਹਾਂ ਉੱਤੇ ਪੂਰਾ ਸਤਿਗੁਰੂ ਦਇਆਵਾਨ ਹੁੰਦਾ ਹੈ (ਤੇ ਜਿਨ੍ਹਾਂ ਨੂੰ ਸਿਮਰਨ ਦੀ ਦਾਤ ਦਿੰਦਾ ਹੈ) ॥੧੨॥



*ਸੰਪਾਦਕੀ...*

# ਸ਼ਾਹੇ ਸ਼ਹਿਨਸ਼ਾਹ ਗੁਰੂ ਗੋਬਿੰਦ ਸਿੰਘ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਇਕ ਅਜਿਹੇ ਮਹਾਂਸਾਗਰ ਦੀ ਤਰ੍ਹਾਂ ਹੈ, ਜਿਸ ਦਾ ਅੰਤ ਪਾਉਣਾ, ਕਿਸੇ ਮਨੁੱਖ ਦੇ ਵੱਸ ਦੀ ਗੱਲ ਨਹੀਂ। ਆਪ ਜੀ ਧਰਮ ਗੁਰੂਆਂ, ਪੈਗੰਬਰਾਂ ਦੀ ਲੜੀ ਵਿਚੋਂ ਇਕ ਜਾਹੋ-ਜਲਾਲ ਵਾਲੇ ਮਹਾਂਪੁਰਸ਼ ਹੋਏ ਹਨ। ਇਸ ਸੰਸਾਰ ਵਿਚ ਆਪ ੪੨ ਸਾਲ ਦੇ ਕਰੀਬ ਵਿਚਰੇ ਅਤੇ ੧੭੦੮ ਈ. ਵਿਚ ਜੋਤੀ-ਜੋਤਿ ਸਮਾ ਗਏ। ਆਪ ਜੀ ਨੇ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਵਿਖੇ ਵਿਅਕਤੀ ਗੁਰੂ ਪ੍ਰੰਪਰਾ ਨੂੰ ਸਮਾਪਤ ਕਰਦਿਆਂ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰਤਾਗੱਦੀ ਬਖ਼ਸ਼ਿਸ਼ ਕੀਤੀ। ਇਸ ਫ਼ਾਨੀ (ਨਾਸ ਹੋਣ ਵਾਲੀ) ਸੰਸਾਰ ਵਿਚ ਗੁਰੂ ਦਸ਼ਮੇਸ਼ ਵਰਗਾ ਸਰਬੰਸਦਾਨੀ ਹੋਰ ਕੌਣ ਹੋਵੇਗਾ? ਜਿਸ ਦਾ ਪੜ-ਦਾਦਾ ਗੁਰੂ ਸ਼ਹੀਦ, ਪਿਤਾ ਗੁਰੂ ਸ਼ਹੀਦ, ਮਾਤਾ ਸ਼ਹੀਦ ਅਤੇ ਲਖਤੇ ਜਿਗਰ ਚਾਰੇ ਦੇ ਚਾਰੇ ਸਪੁੱਤਰ ਵੀ ਸ਼ਹੀਦ ਹੋ ਗਏ ਸਨ। ਕਿਲ੍ਹਾ ਸ੍ਰੀ ਅਨੰਦਪੁਰ ਸਾਹਿਬ ਤੋਂ ਲੈ ਕੇ ਸਰਸਾ ਕੰਢੇ ਹੋਏ ਜੰਗ ਵਿੱਚ ਅਤੇ ਫਿਰ ਚਮਕੌਰ ਦੀ ਗੜ੍ਹੀ ਵਿੱਚ ਦੋ ਵੱਡੇ ਸਾਹਿਬਜ਼ਾਦਿਆਂ ਸਮੇਤ ਬਹੁਤ ਸਾਰੇ ਸਿੱਖ ਸ਼ਹਾਦਤਾਂ ਪਾ ਗਏ। ਇਸ ਤੋਂ ਬਾਅਦ ਸੂਬਾ-ਏ-ਸਰਹਿੰਦ ਵਜ਼ੀਰ ਖਾਨ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਸਰਹਿੰਦ ਦੀਆਂ ਨੀਂਹਾਂ ਵਿੱਚ ਜ਼ਿੰਦਾ ਚਿਣ ਕੇ ਸ਼ਹੀਦ ਕਰ ਦਿੱਤਾ ਅਤੇ ਇੱਥੇ ਹੀ ਉਨ੍ਹਾਂ ਤੋਂ ਬਾਅਦ ਮਾਤਾ ਗੁਜਰੀ ਜੀ ਵੀ ਪਰਲੋਕ ਪਿਆਨਾ ਕਰ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਪਰਿਵਾਰ ਅਤੇ ਜਾਨ ਤੋਂ ਪਿਆਰੇ ਬੇਅੰਤ ਗੁਰਸਿੱਖਾਂ ਤੇ ਸ਼ਰਧਾਲੂਆਂ ਦੀਆਂ ਕੁਰਬਾਨੀਆਂ ਦਿੱਤੀਆਂ। ਇੰਨਾ ਕੁਝ ਹੋਣ ਦੇ ਬਾਵਜੂਦ ਵੀ ਗੁਰੂ ਸਾਹਿਬ ਚੜ੍ਹਦੀ ਕਲਾ ਵਿੱਚ ਰਹੇ ਤੇ ਮਾਛੀਵਾੜੇ ਦੇ ਜੰਗਲ ਵਿੱਚ ਜਾ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ। ਸ੍ਰੀ ਦਮਦਮਾ ਸਾਹਿਬ ਦੇ ਪਵਿੱਤਰ ਅਸਥਾਨ (ਸਾਬ੍ਹੋ ਕੀ ਤਲਵੰਡੀ) ਵਿਖੇ ਜੁੜੇ ਸਿੱਖਾਂ ਦੇ ਭਾਰੀ ਇਕੱਠ ਵਿਚ ਜਦੋਂ ਮਾਤਾ ਸੁੰਦਰੀ ਜੀ ਨੇ ਗੁਰੂ ਸਾਹਿਬ ਨੂੰ ਪੁੱਛਿਆ? ਕਿ ਚਾਰੇ ਸਾਹਿਬਜ਼ਾਦੇ ਨਜ਼ਰ ਨਹੀਂ ਆਉਂਦੇ, ਤਾਂ ਗੁਰੂ ਸਾਹਿਬ ਨੇ ਸਿੱਖਾਂ ਵੱਲ ਹੱਥ ਕਰਕੇ ਕਿਹਾ, 'ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ, ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ' ਭਾਵ ਇਨ੍ਹਾਂ ਪਿਆਰੇ ਸਿੱਖਾਂ ਤੋਂ ਮੈਂ ਆਪਣੇ ਚਾਰੇ ਸਾਹਿਬਜ਼ਾਦੇ ਕੁਰਬਾਨ ਕਰ ਦਿੱਤੇ ਹਨ, ਇਹ ਸਾਰੇ ਹੀ ਮੇਰੇ ਸਾਹਿਬਜ਼ਾਦੇ ਹਨ। ਗੁਰੂ ਸਾਹਿਬ ਨੇ ਤਾਂ ਆਪਣੇ ਸਿੱਖਾਂ ਨੂੰ ਮਹਾਨ ਵਡਿਆਈ ਬਖ਼ਸ਼ਦੇ ਹੋਏ ਇੱਥੋਂ ਤਕ ਕਿਹਾ ਹੈ, ਕਿ 'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੇ ਗਰੀਬ ਕਰੋਰ ਪਰੇ' ਸੋ ਗੁਰੂ ਤੇ ਸਿੱਖ ਦਾ ਬਹੁਤ ਗਹਿਰਾ ਤੇ ਗੂੜ੍ਹਾ ਸੰਬੰਧ ਹੈ। ਦੁਨੀਆਂ ਦੇ ਇਤਿਹਾਸ ਵਿੱਚ ਸ਼ਾਇਦ ਹੀ ਅਜਿਹਾ ਕੋਈ ਪੈਗ਼ੰਬਰ, ਪੀਰ ਜਾਂ ਧਾਰਮਿਕ ਗੁਰੂ ਹੋਵੇਗਾ, ਜਿਸ ਨੇ ਆਪਣੇ ਚੇਲੇ ਜਾਂ ਮੁਰੀਦ ਨੂੰ ਏਨਾਂ ਮਾਣ ਤੇ ਪਿਆਰ ਬਖ਼ਸ਼ਿਸ਼ ਕੀਤਾ ਹੋਵੇ। ਇਹ ਕੇਵਲ ਤੇ ਕੇਵਲ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸੇਵਕ (ਚੇਲੇ) ਨੂੰ ਆਪਣੀ ਜੋਤਿ ਬਖ਼ਸ਼ਦਿਆਂ ਗੁਰੂ ਸਥਾਪਤ ਕੀਤਾ। ਗੁਰੂ ਨਾਨਕ ਜੋਤਿ ਦੇ ਦਸਵੇਂ ਜਾਮੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ (ਚੇਲਿਆਂ) ਵਿਚੋਂ ਪੰਜ ਸਿੱਖਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਉਣ ਉਪਰੰਤ ਪੰਜ ਪਿਆਰਿਆਂ ਦਾ ਖ਼ਿਤਾਬ ਬਖ਼ਸ਼ਿਆ ਤੇ ਉਨ੍ਹਾਂ ਤੋਂ ਆਪ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ 'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ' ਕਹਿਲਾਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਤੇ ਸੇਵਕਾਂ ਦੀ ਮਦਦ ਨਾਲ ਜ਼ਬਰ ਤੇ ਜ਼ੁਲਮ ਦੇ ਵਿਰੁੱਧ ਕਈ ਯੁੱਧ ਕੀਤੇ, ਪਰ ਕਦੇ ਕਿਸੇ ਦੁਸ਼ਮਣ ਉਪਰ ਪਹਿਲਾਂ ਹਮਲਾ ਨਹੀਂ ਕੀਤਾ ਤੇ ਨਾ ਕਦੇ ਕਿਸੇ ਨਿਹੱਥੇ

ਉਪਰ ਵਾਰ ਕੀਤਾ। ਸਿੱਖ ਇਤਿਹਾਸ ਵਿੱਚ ਅਨੇਕਾਂ ਉਦਾਹਰਨਾਂ ਹਨ, ਕਿ ਗੁਰੂ ਸਾਹਿਬ ਅਤੇ ਗੁਰੂ ਕੇ ਖ਼ਾਲਸੇ ਨੇ ਕਦੇ ਪਿੱਠ ਨਹੀਂ ਦਿਖਾਈ ਤੇ ਨਾ ਕਦੇ ਡੋਲਿਆ, ਉਹ ਹਮੇਸ਼ਾ ਚੜ੍ਹਦੀ ਕਲਾ ਵਿੱਚ ਹੀ ਰਿਹਾ ਹੈ। ਗੁਰੂ ਸਾਹਿਬ ਨੇ ਨਾ ਚਾਹੁੰਦੇ ਹੋਏ ਵੀ ਜੋ ਜੰਗ ਕੀਤੇ ਉਸ ਵਿਚ ਵੇਖਣ ਵਾਲੀ ਖਾਸ ਗੱਲ ਇਹ ਹੈ, ਕਿ ਉਨ੍ਹਾਂ ਨੇ ਜਿਹੜੇ ਦੁਸ਼ਮਣ ਨੂੰ ਸੋਧਿਆ (ਜਖ਼ਮੀ ਕੀਤਾ ਜਾਂ ਮਾਰਿਆ) ਉਸ ਦੇ ਇਲਾਜ ਜਾਂ ਸੰਸਕਾਰ ਲਈ ਕੁਝ ਸਹਾਇਤਾ ਵੀ ਕੀਤੀ, ਭਾਵ ਗੁਰੂ ਸਾਹਿਬ ਵੱਲੋਂ ਛੱਡੇ ਤੀਰਾਂ ਦੀ ਨੋਕ 'ਤੇ ਇੱਕ ਤੋਲਾ ਜਾਂ ਇਸ ਤੋਂ ਵੱਧ ਸੋਨਾ ਲੱਗਿਆ ਹੁੰਦਾ ਸੀ, ਤਾਂ ਕਿ ਜਿਸ ਨੂੰ ਉਹ ਤੀਰ ਲੱਗੇ ਜੇਕਰ ਉਹ ਜਖ਼ਮੀ ਹੋਵੇ ਤਾਂ ਆਪਣਾ ਇਲਾਜ ਕਰਵਾ ਸਕੇ ਅਤੇ ਜੇਕਰ ਮਰ ਜਾਵੇ, ਤਾਂ ਉਸ ਦਾ ਅੰਤਿਮ ਸੰਸਕਾਰ ਕੀਤਾ ਜਾ ਸਕੇ। ਦੁਨੀਆਂ ਦੇ ਇਤਿਹਾਸ ਵਿੱਚ ਹੋਣ ਵਾਲੇ ਜੰਗਾਂ-ਯੁੱਧਾਂ ਸਮੇਂ ਅਜਿਹੀ ਦਿਆਨਤਦਾਰੀ ਕਿਧਰੇ ਨਹੀਂ ਮਿਲਦੀ, ਕਿ ਪਹਿਲਾਂ ਦੁਸ਼ਮਣ ਨੂੰ ਫੱਟੜ ਕੀਤਾ ਜਾਵੇ ਜਾਂ ਮਾਰ ਦਿੱਤਾ ਜਾਵੇ ਤੇ ਫਿਰ ਉਸ ਦੀ ਕੁਝ ਮਦਦ ਵੀ ਕੀਤੀ ਗਈ ਹੋਵੇ। ਅਜਿਹੇ ਗੁਣਾਂ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਤਿਭਾਸ਼ੀਲ ਸ਼ਖ਼ਸੀਅਤ ਦਾ ਉਨ੍ਹਾਂ ਦੇ ਦਰਸ਼ਨ ਕਰਨ ਵਾਲਿਆਂ ਉੱਤੇ ਕਾਇਆ-ਕਲਪ ਕਰ ਦੇਣ ਵਾਲਾ ਗਹਿਰਾ ਪ੍ਰਭਾਵ ਪਿਆ ਤੇ ਉਹ ਗੁਰੂ ਜੀ ਦੇ ਮਰਜੀਵੜੇ ਸਿੱਖ ਹੋ ਨਿਤਰੇ। ਇਤਿਹਾਸ ਵਿਚ ਇਹ ਜ਼ਿਕਰ ਵੀ ਮਿਲਦਾ ਹੈ, ਕਿ ਕਈ ਵਾਰ ਦੁਸ਼ਮਣ ਦੀ ਫ਼ੌਜ ਵੱਲੋਂ ਲੜਨ ਵਾਲੇ ਕਈ ਜਰਨੈਲ ਗੁਰੂ ਸਾਹਿਬ ਦੇ ਦਰਸ਼ਨ ਕਰਕੇ ਗੁਰੂ ਜੀ ਦੀ ਸ਼ਰਨ ਵਿਚ ਆ ਗਏ ਤੇ ਉਨ੍ਹਾਂ ਦੇ ਮੁਰੀਦ ਬਣ ਗਏ। ਕਲਗੀਧਰ ਪਾਤਸ਼ਾਹ ਜੀ ਨੇ ਜਿਹੜੀਆਂ ਕਦਰਾਂ-ਕੀਮਤਾਂ ਦੀ ਸਥਾਪਨਾ ਕੀਤੀ, ਉਹ ਚਿਰ-ਜੀਵੀ, ਲੋਕ-ਹਿਤਕਾਰੀ ਅਤੇ ਕਲਿਆਣਕਾਰੀ ਸਨ। ਸੋ ਅਜਿਹੀ ਸ਼ਖ਼ਸੀਅਤ ਦੀ ਪ੍ਰਤਿਭਾ ਦੇ ਗੁਣਾਂ ਨੂੰ ਬਿਆਨ ਕਰਨਾ ਕਠਿਨ ਹੀ ਨਹੀਂ, ਬਲਕਿ ਨਾਮੁਮਕਿਨ ਵੀ ਹੈ। ਆਪ ਜੀ ਦੇ ਗੁਣਾਂ ਨੂੰ ਦੇਸ਼-ਵਿਦੇਸ਼ਾਂ ਦੇ ਸਿੱਖ ਅਤੇ ਗ਼ੈਰ-ਸਿੱਖ ਕਵੀਆਂ ਨੇ ਆਪਣੇ-ਆਪਣੇ ਮਨ ਦੇ ਵਲਵਲਿਆਂ ਅਨੁਸਾਰ ਬਿਆਨ ਕਰਨ ਦੇ ਜਤਨ ਕੀਤੇ ਹਨ। ਸੰਸਾਰ ਵਿਚ ਸ਼ਾਇਦ ਹੀ ਕੋਈ ਅਜਿਹਾ ਮਹਾਂਪੁਰਸ਼ ਹੋਵੇਗਾ, ਜਿਸ ਨੂੰ ਇੰਨੇ ਖ਼ਿਤਾਬਾਂ ਨਾਲ ਨਿਵਾਜਿਆ ਗਿਆ ਹੋਵੇ। ਜਿਵੇਂ- ਸ਼ਾਹੇ-ਸ਼ਹਿਨਸ਼ਾਹ, ਬਾਦਸ਼ਾਹ ਦਰਵੇਸ਼, ਸਾਹਿਬ-ਏ-ਕਮਾਲ, ਕਲਗੀਧਰ ਪਿਤਾ, ਨੀਲੇ ਦਾ ਸ਼ਾਹ-ਅਸਵਾਰ, ਬਾਜਾਂ ਵਾਲਾ, ਅੰਮ੍ਰਿਤ ਦਾ ਦਾਤਾ, ਧਰਮ ਰਖਸ਼ਕ, ਪੰਥ ਦਾ ਵਾਲੀ, ਸਰਬੰਸਦਾਨੀ ਆਦਿ। ■

# ਗੁਰੂ ਨਾਨਕ ਬਾਣੀ: ਸ਼ਬਦ ਸੱਭਿਆਚਾਰ ਅਰਥ ਪਾਸਾਰ

*-ਸ. ਚਰਨਜੀਤ ਸਿੰਘ**

ਗੁਰੂ ਨਾਨਕ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੇਂਦਰੀ ਸਰੋਕਾਰ ਦਾ ਆਧਾਰ ਸ੍ਰੋਤ ਹੈ। ਬਾਣੀ ਵਿਚਲੇ ਸਰੋਕਾਰਾਂ ਦਾ ਸ਼ਬਦ ਸੱਭਿਆਚਾਰ ਗੁਰੂ ਗ੍ਰੰਥ ਸਾਹਿਬ ਨੂੰ 'ਸ਼ਬਦ ਗੁਰੂ' ਦੇ ਜੀਵੰਤ ਸਰੂਪ ਵਜੋਂ ਪ੍ਰਗਟਾਉਂਦਾ ਹੈ। ਗੁਰੂ ਸਾਹਿਬ ਨੇ 'ਸ਼ਬਦ ਗੁਰੂ' ਦੀ ਸਿਰਜਣਾ ਉਪਰੰਤ ਸੱਭਿਆਚਾਰ ਦੀ ਸੰਗਯਾ 'ਸੰਗਤ' ਨੂੰ ਮੰਨ ਕੇ ਇਸ ਦੀ ਜਗਤ ਕਲਿਆਣ ਹਿੱਤ ਉਸਾਰੀ ਕੀਤੀ। ਗੁਰੂ ਸਾਹਿਬ ਨੂੰ ਬਾਣੀ ਦਾ ਧੁਰ ਤੋਂ ਉੱਤਰਨਾ ਸ਼ਬਦ ਸੱਭਿਆਚਾਰ, ਸੱਭਿਆਚਾਰਕ ਚੇਤਨਾ ਤੇ ਮਾਨਵਤਾ ਦੇ ਸਿਧਾਂਤ ਸਿਰਜਣ ਵੱਲ ਮਹੱਤਵਪੂਰਨ ਇਸ਼ਾਰਾ ਹੈ। ਸਾਖੀ ਸਾਹਿਤ ਅਨੁਸਾਰ ਇਸ ਇਸ਼ਾਰੇ ਦਾ ਆਗਮ ਗੁਰੂ ਸਾਹਿਬ ਦੁਆਰਾ ਵੇਈਂ ਨਦੀ ਪ੍ਰਵੇਸ਼ ਸਮੇਂ ਹੁੰਦਾ ਹੈ। ਗੁਰੂ ਸਾਹਿਬ ਜਦੋਂ ਤਿੰਨ ਦਿਨ ਬਾਅਦ ਵੇਈਂ ਨਦੀ ਤੋਂ ਬਾਹਰ ਆਉਂਦੇ ਹਨ ਤਾਂ ਉਹ ਸਮੁੱਚੀ ਲੋਕਾਈ ਨੂੰ ਸ਼ਬਦ ਗੁਰੂ ਦੀ ਬਖਸ਼ਿਸ਼ ਨਾਲ ਨਿਵਾਜ਼ਦੇ ਹੋਏ ਸੱਭਿਆਚਾਰਕ ਚੇਤਨਾ ਅਤੇ ਸਾਂਝੀਵਾਲਤਾ ਦਾ ਸੰਦੇਸ਼ ਦਿੰਦੇ ਹੋਏ ਉਚਾਰਦੇ ਹਨ 'ਨ ਕੋਈ ਹਿੰਦੂ ਨ ਕੋ ਮੁਸਲਮਾਨ'। ਸੋ ਇਸ ਸੰਦੇਸ਼ ਰਾਹੀਂ ਗੁਰੂ ਸਾਹਿਬ ਨੇ ਮਨੁੱਖੀ ਅਨੁਭਵ ਨੂੰ ਵਰਗ ਵੰਡ ਤੋਂ ਬਾਹਰ ਕੱਢ 'ਸ਼ੁੱਭ ਅਮਲ' ਸਿਧਾਂਤ ਦੀ ਉਸਾਰੀ ਕੀਤੀ। ਇਸ ਸਿਧਾਂਤ ਬਾਰੇ ਭਾਈ ਗੁਰਦਾਸ ਜੀ ਜ਼ਿਕਰ ਕਰਦੇ ਹਨ-

*ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ॥*
*ਬਾਬਾ ਆਖੇ ਹਾਜੀਆਂ ਸੁਭਿ ਅਮਲਾ ਬਾਝਹੁ ਦੋਨੋ ਰੋਈ॥ (ਪਹਿਲੀ ਵਾਰ ਪਾਉੜੀ ੩੩)*

ਸੋ ਗੁਰੂ ਸਾਹਿਬ ਨੇ ਸ਼ਬਦ ਸੱਭਿਆਚਾਰ ਦੀ ਸਥਾਪਤੀ ਰਾਹੀਂ ਹਰੇਕ ਅਧਿਆਤਮਕ ਅਨੁਭਵ ਨੂੰ ਉਸਦੀ ਸਮਾਜ-ਸੱਭਿਆਚਰਾਕ ਖੜ੍ਹੋਤਮਈ ਸਥਿਤੀ ਤੋਂ ਅਜਾਦ ਕਰ ਬ੍ਰਹਿਮੰਡੀ ਇੱਕਸੁਰਤਾ ਪ੍ਰਦਾਨ ਕੀਤੀ ਅਤੇ ਬਿਨਾਂ ਕਿਸੇ ਟਕਰਾਅ ਦੇ ਉਹਨਾਂ ਨੂੰ 'ਸ਼ਬਦ ਗੁਰੂ ਅਨੁਭਵ' ਵਿਚ ਸ਼ਾਮਿਲ ਕਰ 'ਸ਼ੁੱਭ ਅਮਲਾਂ' ਰਾਹੀਂ ਮੌਲਦੇ ਰਹਿਣ ਦੀ ਬਖਸ਼ਿਸ਼ ਕੀਤੀ।

ਸਾਖੀ ਨੇਮ ਦੀ ਰਮਜ਼ ਅਨੁਸਾਰ ਸ਼ਬਦ ਗੁਰੂ ਦੇ ਪ੍ਰਗਾਸ ਨੇ ਪ੍ਰਮਾਣਿਕ ਪਦਾਰਥਿਕਤਾ ਦਾ ਨਿਰਮਾਣ ਕੀਤਾ ਹੈ। ਇਸ ਪ੍ਰਮਾਣਿਕ ਪਦਾਰਥਿਕਤਾ ਵਿਚੋਂ ਹੀ ਪ੍ਰਮਾਣਿਕ ਦਵੰਦਤਾ, ਜੋ ਮਉਲਦੀ ਨਿਸ਼ਚਿਤਤਾ ਦਾ ਹੀ ਹਿੱਸਾ ਹੈ, ਪੈਦਾ ਹੋਈ ਹੈ। ਮਉਲਦੀ ਨਿਸ਼ਚਿਤਤਾ (ਅਕਾਲ ਪੁਰਖ) 'ਚੋਂ ਇਸੇ ਪ੍ਰਮਾਣਿਕ ਦਵੰਦਤਾ ਨੇ ਅਕਾਲ ਪੁਰਖ ਦਾ ਰੂਪ ਪ੍ਰਗਟ ਕੀਤਾ ਹੈ। ਪ੍ਰਮਾਣਿਕ ਪਦਾਰਥਕਤਾ ਤੇ ਪ੍ਰਮਾਣਿਕ ਦਵੰਦਤਾ 'ਚੋਂ ਉਜਾਗਰ (ਅਕਾਲ) ਕਾਲ ਪੁਰਖ, ਸੱਭਿਆਚਾਰਕ ਮਾਨਵਵਾਦ ਦੇ ਸਗਲੇ ਫੈਲਾਅ ਨੂੰ ਸਿਰਜਣਾਤਮਕ ਇਸਤਰੀ-ਨੇਮ ਅਤੇ ਦੈਵੀ ਇਸਤਰੀ-ਨੇਮ ਦੇ ਹਵਾਲੇ ਕਰ, ਕਾਲ ਵਿਚ ਲਿੰਗਕਤਾ ਤੇ ਮੈਲ-ਪਾਸਾਰ ਦੇ ਫੈਲਾਵਾਂ ਨੂੰ ਉਸਾਰੂ ਅਨੁਭਵ ਦਾ ਭਾਗ ਬਣਾ, ਜਗਤ ਦੀ ਰਸਿਕ ਰੰਗੀਨ ਲੀਲ੍ਹਾ ਸਿਰਜਦੇ ਹੋਏ ਮਉਲਦੀ ਨਿਸ਼ਚਿਤਤਾ ਦਾ ਅਨੁਭਵ ਪ੍ਰਗਾਸਦੇ ਹਨ"।[੧]

ਉਪਰੋਕਤ ਨੁਕਤੇ ਅਨੁਸਾਰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯੋਗੀਆਂ ਨਾਲ ਅੱਚਲ ਵਟਾਲੇ ਗੋਸ਼ਟ ਹੁੰਦੀ ਹੈ ਤਾਂ ਉਹਨਾਂ ਵੱਲੋਂ ਇਹ ਸਵਾਲ ਕੀਤਾ ਜਾਂਦਾ ਹੈ ਕਿ *'ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥'*? ਤਾਂ ਗੁਰੂ ਸਾਹਿਬ ਇਸਦੇ ਉੱਤਰ ਵਿਚ ਫੁਰਮਾਉਂਦੇ ਹਨ ਕਿ *'ਸਬਦੁ ਗੁਰੂ ਸੁਰਤਿ ਧੁਨਿ ਚੇਲਾ'॥*

**ਪ੍ਰੋਜੈਕਟ ਫੈਲੋ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।*

ਇਸ ਦਾਰਸ਼ਨਿਕ ਪ੍ਰਸ਼ਨ ਦੀ ਸਮਝ ਸਾਧਾਰਨ ਅਰਥਾਂ ਵਾਲੀ ਨਾ ਹੋ ਕੇ ਦੋਹਰੀ ਰਮਜ਼ ਵਾਲੀ ਹੈ। ਇਸਦੀ ਦੋਹਰੀ ਰਮਜ਼ ਨੂੰ ਸਾਖੀ ਨੇਮ ਰਾਹੀਂ ਸਮਝਿਆ ਜਾ ਸਕਦਾ ਹੈ। ਕਿਉਂਕਿ ਸਾਖੀ ਨੇਮ ਲਗਾਤਾਰ ਫੈਲਦਾ ਵਿਸਮਾਦੀ ਨਿਰਾਕਾਰਤਾ ਨੂੰ ਆਕਾਰ 'ਚ ਢਾਲਦਾ ਮਹਾਂਪਾਸਾਰ ਹੈ, ਜੋ ਸਮਾਜਿਕ/ ਇਤਿਹਾਸਕ ਤੋਰ ਪਿੱਛੇ ਕੰਮ ਕਰਦੇ ਚੇਤਨਾ ਮੰਡਲ ਦੀ ਨਿੱਕੀ ਤੋਂ ਨਿੱਕੀ ਤੇ ਆਖਰੀ ਫੈਲਾਵੀਂ ਹਾਲਤ ਨੂੰ ਇੱਕੋ ਘੜੀ ਨਜ਼ਰ 'ਚ ਰੱਖ, ਆਪਣੇ ਵਿਚ ਥਾਂ ਦੇ ਲੈਂਦਾ ਹੈ"।[੨] ਇਸ ਲਈ ਵਿਅਕਤੀ ਗੁਰੂ ਦੁਆਲੇ ਉਸਰਿਆ ਅਧਿਆਤਮਕ ਸੱਭਿਆਚਾਰ 'ਸ਼ਬਦ ਸੱਭਿਆਚਾਰ' ਨੂੰ ਸਮਝਣ ਤੇ ਅਪਨਾਉਣ ਤੋਂ ਅਸਮਰੱਥ ਹੈ ਕਿਉਂਕਿ ਮਨੁੱਖੀ ਸਮਾਜਿਕ/ਇਤਿਹਾਸਕ ਤੋਰ ਦੇ ਅਨੁਭਵ (ਰੇਖਕੀ ਸਮੇਂ ਦੇ ਆਧਾਰ ਹੋਣ ਕਾਰਨ) ਦੀ ਇਹ ਸੀਮਾ ਹੁੰਦੀ ਹੈ ਕਿ ਉਹ ਪਾਰਦਰਸ਼ਤਾ ਵਾਲੇ ਸਾਖੀ ਨੇਮ ਦੇ ਜੰਗੀ ਸਹਿਯੋਗ ਨੂੰ ਆਪਣਾ ਨਿੱਕਾ ਜੁਜ਼ ਬਣਾ ਕੇ ਹੀ ਅਗਲੇ ਪੜਾਅ ਵੱਲ ਵੱਧ ਸਕਦੀ ਹੈ। ਇਸ ਲਈ ਉਹ ਸਾਖੀ ਨੇਮ ਦੇ ਮਹਾਂਪਾਸਾਰ ਵਿਚਲੇ ਕਰਾਮਾਤੀ ਤੱਤ ਨੂੰ, ਜਿਸ ਆਸਰੇ ਉਹ ਕੁਝ ਸਮੇਂ ਲਈ ਆਪਣੀਆਂ ਸੀਮਾਵਾਂ ਪਾਰ ਕਰਦਾ ਹੈ, ਆਪਣੀਆਂ ਸੀਮਾਵਾਂ ਵਿਚ ਉਲਝਾਅ ਕੇ ਅਗਲੇ ਪੜਾਅ 'ਤੇ ਉਸ ਨੂੰ ਤਿਲਾਂਜਲੀ ਦੇਣ ਦੀਆਂ ਭਾਵ ਸਥਿਤੀਆਂ ਤੇ ਬੌਧਿਕ ਜੁਗਤਾਂ ਲੱਭਦਾ ਹੈ। ਸਾਖੀ ਨੇਮ ਦੀ ਨਿਰਾਕਾਰੀ ਸਰਗੁਣਤਾ ਨੇ ਇਹ ਇਕਹਰੀ ਤਿਲਾਂਜਲੀ ਨੂੰ ਆਪਣੇ ਵਿਚ ਹੀ ਸਮੋਇਆ ਹੁੰਦਾ ਹੈ, ਕਿਉਂਕਿ ਉਸ ਵਿਚਲੇ ਅਸਗਾਹ ਅਸਮਾਨਾਂ ਨੇ ਨਿੱਕੀ ਸੁਰਤਿ ਦੇ ਸੀਮਤ ਸਿਰਜਣਾਤਮਕ ਰੂਪਾਂ ਨੂੰ ਵੀ ਮਨੁੱਖਤਾ ਦੀ ਯਾਤਰਾ 'ਚ ਭੂਮਿਕਾ ਅਦਾ ਕਰਨ ਦੀ ਇਜਾਜ਼ਤ ਦੇਣੀ ਹੁੰਦੀ ਹੈ। ਇਸਦੇ ਸੰਤੁਲਨ ਵੀ ਸਾਖੀ ਨੇਮ ਨੇ ਆਪਣੇ ਰਾਹੀਂ ਧਰਤੀ 'ਤੇ ਪ੍ਰਕਾਸ਼ਮਾਨ ਕੀਤੇ ਹੁੰਦੇ ਹਨ"।[੩]

ਇਸ ਨੁਕਤੇ ਨੂੰ 'ਸਿਧਗੋਸ਼ਟ' ਬਾਣੀ ਵਿਚੋਂ *'ਭਵਜਲ ਸਬਦਿ ਲੰਘਾਵਣਹਾਰੁ'* ਵਾਲੀ ਪੰਗਤੀ ਦੀ ਰੌਸ਼ਨੀ ਵਿਚ ਵਿਚਾਰਿਆ ਜਾ ਸਕਦਾ ਹੈ। ਸਿੱਧਾਂ ਵੱਲੋਂ ਹੈਰਾਨੀ ਪ੍ਰਗਟਾਈ ਜਾਂਦੀ ਹੈ ਕਿ ਇਹ ਕਿਵੇਂ ਸੰਭਵ ਹੈ? ਉੱਤਰ ਵੀ ਏਸੇ ਹੀ ਸੁਰ ਵਿਚ ਸੀ ਕਿ ਸ਼ਬਦ ਗੁਰੂ ਹੈ ਅਤੇ ਸ਼ਬਦ ਨਾਲ ਇਕਸੁਰ ਹੋਈ ਸੁਰਤਿ ਜਾਂ ਮਾਨਸਿਕਤਾ ਹੀ ਸਹੀ ਚੇਲਾ ਹੈ। ਸੋ ਸ਼ਬਦ ਗੁਰੂ ਦਾ ਇਹ ਅਨੁਭਵੀ ਵਰਤਾਰਾ ਕਿਸੇ ਤਰ੍ਹਾਂ ਵੀ ਸ਼ੂਨਯ ਜਾਂ ਅਗੰਮ ਨਹੀਂ ਹੈ, ਸਗੋਂ ਇਹ ਅਨੁਭਵੀ ਵਿਧੀ ਨਾਲ ਪ੍ਰਵਾਨ ਚੜ੍ਹਿਆ ਅਧਿਆਤਮਕ ਵਰਤਾਰਾ ਹੈ। ਇਹ ਵਰਤਾਰਾ 'ਸ਼ਬਦ ਸੱਭਿਆਚਾਰ' ਵੱਲ ਇੱਕ ਇਸ਼ਾਰਾ ਹੈ।[੪]

ਇਸ ਪ੍ਰਕਾਰ ਧਰਤੀ ਉੱਪਰ ਜਿੰਨੇ ਵੀ ਸੱਭਿਆਚਾਰ ਹਨ ਉਹ ਸਾਰੇ 'ਸ਼ਬਦ ਸੱਭਿਆਚਾਰ' ਦੀ ਸ਼ਰਨ ਵਿਚ ਹੀ ਉਪਜਦੇ ਤੇ ਬਿਨਸਦੇ ਹਨ। ਇਹ ਗੱਲ ਸਪਸ਼ਟ ਰੂਪ ਵਿਚ ਸਮਝਣੀ ਬਹੁਤ ਜ਼ਰੂਰੀ ਹੈ ਕਿ 'ਸ਼ਬਦ ਸੱਭਿਆਚਾਰ' ਦੇ ਵਰਤਾਰੇ ਅੰਦਰ ਕਿਸੇ ਵੀ ਸੱਭਿਆਚਾਰ ਨੂੰ ਮਨਫ਼ੀ ਨਹੀਂ ਕੀਤਾ ਗਿਆ ਅਤੇ ਨਾ ਹੀ ਕਿਸੇ ਵੀ ਤਰ੍ਹਾਂ ਦਾ ਟਕਰਾਅ ਪੈਦਾ ਕੀਤਾ ਗਿਆ ਹੈ। 'ਸ਼ਬਦ ਸੱਭਿਆਚਾਰ' ਵਿਚ ਹਰੇਕ ਸੱਭਿਆਚਾਰ ਦੇ ਨਿੱਜੀ ਅਸਤਿਤਵ ਨੂੰ ਬਰਕਰਾਰ ਰੱਖਦਿਆਂ ਸੰਪੂਰਨਤਾ ਬਖਸ਼ੀ ਗਈ ਹੈ।

"ਮਨੁੱਖੀ ਗਿਆਨ ਦੇ ਉਚੇਰੇ ਅਨੁਭਵਾਂ (ਪਾਰਦਰਸ਼ੀ ਬਿਬੇਕ, ਯੋਗ, ਸ਼ੂਨਯ, ਤੰਤ੍ਰ, ਭਗਤੀ, ਪੁਰਾਣ ਤੇ ਕਾਨੂੰਨ ਦੇ ਫੈਲਦੇ ਟਕਰਾਉਂਦੇ ਤੇ ਇਕ-ਦੂਜੇ ਨੂੰ ਆਪਣੀ ਊਰਜਾ ਪ੍ਰਦਾਨ ਕਰਦੇ ਅਸੰਖ ਪਾਸਾਰਾਂ ਦੇ ਸਗਲ ਮਹਾਂ-ਵਰਤਾਰੇ ਨੂੰ ਸ਼ਬਦ ਦੀ ਮਉਲਦੀ ਨਿਸ਼ਚਿਤਤਾ ਨੇ ਆਪਣੇ ਵਿਗਸਣ ਵਿਚ ਥਾਂ ਦਿੱਤੀ ਹੋਈ ਹੈ। ਉਸ ਦੀ ਮਉਲਣ ਪ੍ਰਕਿਰਿਆ ਇਹਨਾਂ ਦੇ ਮਉਲਣ ਦੀ ਸ਼ਕਤੀ ਬਣਦੀ ਹੈ। ਉਚੇਰੇ ਮਨੁੱਖੀ ਗਿਆਨ ਦੇ ਇਹਨਾਂ ਸੱਤ ਵਰਗਾਂ ਵਿਚ ਮਨੁੱਖ ਦੇ ਹੋਰ ਸਾਰੇ ਅਨੁਭਵ ਵਿਗਸ ਰਹੇ ਹਨ। ਇਤਿਹਾਸ, ਰਾਜਨੀਤੀ, ਫਲਸਫਾ, ਸੱਭਿਆਚਾਰ, ਮਨੋਵਿਗਿਆਨ, ਕੋਮਲ ਕਲਾਵਾਂ, ਵਿਗਿਆਨ ਆਦਿ ਸਭ ਇਹਨਾਂ ਵਿਚ ਹੀ ਉਗਮਦੇ/ ਬਿਨਸਦੇ ਪਏ ਹਨ"।[੫]

ਗੁਰੂ ਨਾਨਕ ਸਾਹਿਬ ਦੁਆਰਾ ਸਿਰਜਤ 'ਸ਼ਬਦ ਸੱਭਿਆਚਾਰ' ਵਿਸ਼ਵੀ ਪਰਿਪੇਖ ਦਾ ਧਾਰਨੀ ਹੈ, ਸਮੁੱਚੇ ਅਧਿਆਤਮਕ ਅਨੁਭਵ 'ਸ਼ਬਦ ਗੁਰੂ' ਦੀ ਸ਼ਰਨ ਵਿਚ ਹੀ ਮੌਲਦੇ ਹੋਏ 'ਸੇਵਾ' ਦੇ ਨੁਕਤੇ ਤੋਂ ਸਮਾਜ ਕਲਿਆਣ ਲਈ ਗਤੀਸ਼ੀਲ ਰਹਿੰਦੇ ਹਨ। 'ਸ਼ਬਦ ਸੱਭਿਆਚਾਰ' ਦੀ ਪ੍ਰਕ੍ਰਿਤੀ ਧਾਰਮਿਕ

ਸਹਿਣਸ਼ੀਲਤਾ ਅਤੇ ਸੱਭਿਆਚਾਰਕ ਸੁਮੇਲ ਦੀ ਭਾਵਨਾ ਨੂੰ ਉਜਾਗਰ ਕਰਦੀ ਹੈ ਅਤੇ ਸਮੁੱਚੀਆਂ ਵਿਭਿੰਨਤਾਵਾਂ ਦਾ ਆਦਰ ਕਰਨਾ ਸਿਖਾਉਂਦੀ ਹੈ। ਇਸ ਸਮੁੱਚੇ ਵਰਤਾਰੇ ਦੀ ਦ੍ਰਿਸ਼ਟੀ ਵਿਚ ਮਾਨਵੀ ਸਰੋਕਾਰਾਂ ਦੀ ਡੂੰਘੀ ਸਾਂਝ ਅਤੇ ਸਮਾਨਤਾ ਦ੍ਰਿਸ਼ਟੀਗੋਚਰ ਹੁੰਦੀ ਹੈ। ਵਾਸਤਵਿਕਤਾ ਇਹ ਹੈ ਕਿ ਮਨੁੱਖੀ ਜੀਵਨ ਜਗਤ ਅਤੇ ਯਥਾਰਥ ਬਾਰੇ ਗੁਰੂ ਨਾਨਕ ਬਾਣੀ ਦਾ ਸਮਾਨ ਦ੍ਰਿਸ਼ਟੀਕੋਣ ਹੀ ਇਸ ਦੀ ਅੰਦਰੂਨੀ ਏਕਤਾ ਅਤੇ ਵਿਚਾਰਧਾਰਾਈ ਇੱਕਸੁਰਤਾ ਦਾ ਲਖਾਇਕ ਹੈ ਅਤੇ ਜਿਸ ਦੇ ਸਾਂਹਵੇਂ ਇਸ ਦੇ ਸਾਰੇ ਖੇਤਰੀ, ਭਾਸ਼ਾਈ ਅਤੇ ਸੱਭਿਆਚਾਰਕ ਵਖਰੇਵੇਂ ਮਹੱਤਵਹੀਣ ਹੋ ਨਿਬੜਦੇ ਹਨ। ਇਸ ਸਿਰਜਤ ਪ੍ਰਵਚਨ ਰਾਹੀਂ ਗੁਰੂ ਨਾਨਕ ਸਾਹਿਬ ਨੇ ਧਰਮ, ਸਮਾਜ ਅਤੇ ਸੱਭਿਆਚਾਰ ਦੇ ਖੇਤਰ ਵਿਚ ਨਵ-ਜਾਗ੍ਰਿਤੀ ਲਹਿਰ ਨੂੰ ਸਮੁੱਚੇ ਰੂਪ ਵਿਚ ਸੰਗਠਿਤ ਕੀਤਾ। ਸੱਭਿਆਚਾਰਕ ਨਵ-ਜਾਗ੍ਰਿਤੀ ਦੀ ਇਸ ਲਹਿਰ ਨੇ ਧਰਮ ਦੇ ਰੂਹਾਨੀ ਅਰਥਾਂ ਨੂੰ ਉਜਾਗਰ ਕਰਦਿਆਂ ਸਾਂਝੀਵਾਲਤਾ ਦੇ ਸੰਦੇਸ਼ ਉੱਤੇ ਬਲ ਦੇਣ ਵਾਲੀ ਮਾਨਵਵਾਦੀ ਭਾਵਨਾ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ। "ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਤ ਸ਼ਬਦ-ਸੱਭਿਆਚਾਰ ਪ੍ਰਵਚਨ ਨੇ ਤੱਤਕਾਲੀਨ ਸਥਾਪਤ ਵਿਵਸਥਾ ਦੇ ਦਮਨਕਾਰੀ ਤੰਤਰ ਅਤੇ ਪ੍ਰਚੱਲਤ ਰੂੜੀਵਾਦੀ ਸੰਸਥਾਵਾਂ ਦੇ ਮਾਨਵ-ਵਿਰੋਧੀ ਸੰਗਠਨਾਂ ਨੂੰ ਵੰਗਾਰਦਿਆਂ ਦਮਿਤ ਅਤੇ ਪੀੜ੍ਹਤ ਲੋਕਾਈ ਦੇ ਮਨ ਵਿਚ ਬ੍ਰਹਿਮੰਡੀ ਨਿਯਮਾਂ ਆਧਾਰਿਤ ਅਜ਼ਾਦੀ ਦਾ ਸੁਪਨਾ ਜਗਾਇਆ। ਸ਼ਬਦ-ਸੱਭਿਆਚਾਰ ਦੇ ਇਸ ਪ੍ਰਵਚਨ ਨੂੰ ਹਾਕਮ ਸ਼੍ਰੇਣੀ ਅਤੇ ਸਥਾਪਤ ਵਿਵਸਥਾ ਦੇ ਦਮਨਕਾਰੀ ਸ਼ਕਤੀ- ਪ੍ਰਵਚਨ ਨਾਲ ਸੰਵਾਦ ਰਚਾਉਣ ਵਾਲੇ ਮੁਕਤੀ-ਪ੍ਰਵਚਨ ਦਾ ਪ੍ਰਤੀਕ ਮੰਨਿਆ ਜਾ ਸਕਦਾ ਹੈ"।[੬]

ਗੁਰੂ ਨਾਨਕ ਸਾਹਿਬ ਬਾਣੀ ਵਿਚਲਾ 'ਸ਼ਬਦ ਸੱਭਿਆਚਾਰ' ਪ੍ਰਵਚਨ ਸਮਕਾਲੀ ਭਾਰਤੀ ਸਮਾਜ-ਸੱਭਿਆਚਾਰ ਦੇ ਇਤਿਹਾਸਕ ਯਥਾਰਥ ਨਾਲ ਸੰਵਾਦ ਰਚਾਉਂਦਾ ਹੋਇਆ ਮੂਲ ਮਾਨਵੀ ਸਰੋਕਾਰਾਂ ਨੂੰ ਪੁਨਰ-ਪਰਿਭਾਸ਼ਤ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੱਧਕਾਲੀਨ ਸਮੇਂ ਦੌਰਾਨ ਭਾਰਤੀ ਇਤਿਹਾਸ ਦਾ ਇਹ ਦੌਰ ਵੈਦਿਕ ਅਤੇ ਇਸਲਾਮਿਕ ਪਰੰਪਰਾ ਜਾਂ ਸੱਭਿਆਚਾਰਾਂ ਦੀ ਨਵ-ਜਾਗ੍ਰਿਤੀ ਦਾ ਦੌਰ ਹੈ ਜਿਸ ਵਿਚ ਪ੍ਰਮੁੱਖ ਸੂਫੀ, ਸੰਤਾਂ, ਭਗਤਾਂ ਅਤੇ ਗੁਰੂ ਪਰੰਪਰਾ ਦਾ ਬ੍ਰਹਿਮੰਡੀ ਸਰੂਪ ਉਜਾਗਰ ਹੁੰਦਾ ਹੈ। ਇਹਨਾਂ ਮੱਧਕਾਲੀਨ ਪਰੰਪਰਾਵਾਂ ਨੇ ਅਜਿਹਾਂ ਮਹੌਲ ਸਿਰਜਿਆ ਜੋ ਵਿਭਿੰਨ ਸੱਭਿਆਚਾਰਾਂ ਨੂੰ ਸਮਨਵੈ ਅਤੇ ਸੁਮੇਲ ਦਾ ਸੰਦੇਸ਼ ਦਿੰਦਾ ਸੀ। ਰੂਹਾਨੀਅਤ ਨਾਲ ਰੌਸ਼ਨ ਇਸ ਨਵ-ਜਾਗ੍ਰਿਤੀ ਨੂੰ ਸਮਾਜ ਤੇ ਸੱਭਿਆਚਾਰ ਅਤੇ ਬ੍ਰਹਿਮੰਡੀ ਧਰਾਤਲ ਉੱਤੇ ਵਾਪਰੇ ਕਿਸੇ ਅਨੋਖੇ ਕੌਤਕੀ ਚੋਜ ਦਾ ਨਾਮ ਦਿੱਤਾ ਜਾ ਸਕਦਾ ਹੈ। ਇਸ ਰੂਹਾਨੀ ਕੌਤਕ ਨੇ ਵਿਰਸੇ ਦੇ ਹਕੀਕੀ ਗੌਰਵ ਨੂੰ ਗਿਆਨਮਈ ਰੌਸ਼ਨੀ ਪ੍ਰਦਾਨ ਕੀਤੀ ਜਿਸ ਨੇ ਸਮੁੱਚੇ ਅਨੁਭਵਾਂ ਅਤੇ ਬੋਧ ਨੂੰ ਹੀ ਪ੍ਰਭਾਵਿਤ ਨਹੀਂ ਕੀਤਾ ਸਗੋਂ ਮਨੁੱਖੀ ਜੀਵਨ-ਜਾਚ ਦੀ ਵਿਧੀ ਅਤੇ ਕਦਰਾਂ-ਕੀਮਤਾਂ ਦੀ ਨੁਹਾਰ ਨੂੰ ਵੀ ਨਵੇਂ ਸਿਰਿਓਂ ਗਿਆਨ ਦੇ ਮਰਿਯਾਦਾਮਈ ਪ੍ਰਬੰਧ ਰਾਹੀਂ ਉਸਾਰਨ ਦਾ ਉਪਰਾਲਾ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਪ੍ਰਵਚਨ ਇਸੇ ਅਹਿਸਾਸ ਦੀ ਸੱਭਿਆਚਾਰਕ ਚੇਤਨਾ ਦੀ ਕ੍ਰਾਂਤੀ ਦਾ ਸਦੀਵੀ ਸਬੂਤ ਹੈ। ਗੁਰੂ ਸਾਹਿਬ ਦੀ ਬਾਣੀ ਵਿਭਿੰਨ ਧਰਮਾਂ, ਫਿਰਕਿਆਂ, ਵਰਗਾਂ ਅਤੇ ਜਾਤ-ਬਰਾਦਰੀਆਂ ਨੂੰ ਬ੍ਰਹਿਮੰਡ ਸਾਹਵੇਂ ਜਾਂ ਸ਼ਬਦ-ਸੱਭਿਆਚਾਰ ਦੀ ਛਤਰ-ਛਾਇਆ ਹੇਠਾਂ ਸਦਭਾਵਨਾ, ਸੁਹਿਰਦਤਾ, ਸਹਿਯੋਗ ਅਤੇ ਸਹਿਣਸ਼ੀਲਤਾ ਭਰਪੂਰ ਸੱਭਿਆਚਾਰ ਸਿਰਜਣ ਦਾ ਸੰਦੇਸ਼ ਦਿੰਦੀ ਹੈ ਅਤੇ ਮੱਧਕਾਲੀਨ ਭਾਰਤ ਵਿਚ ਉਸਰ ਰਹੇ ਸੰਯੁਕਤ ਸੱਭਿਆਚਾਰ ਦੀ ਸੰਭਾਵਨਾ ਨੂੰ ਵੀ ਸਾਕਾਰ ਕਰਦੀ ਹੈ।

*ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥੧॥ ਰਹਾਉ॥*
*ਆਪਿ ਕਰਾਏ ਆਪਿ ਕਰੇਇ॥ ਆਪਿ ਉਲਾਮ੍ਹੇ ਚਿਤਿ ਧਰੇਇ॥*
*ਜਾ ਤੂੰ ਕਰਣਹਾਰੁ ਕਰਤਾਰੁ॥*[੭]

ਉਪਰੋਕਤ ਪੰਗਤੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਜਾਤੀ ਪ੍ਰਥਾ ਦੇ ਖੜ੍ਹੋਤਮਈ ਅਤੇ ਵਿਚਾਰਧਾਰਾਈ ਆਧਾਰਾਂ ਦੀ ਸੀਮਾ ਨਿਸ਼ਚਿਤ ਕਰਦੇ ਹੋਏ 'ਸ਼ਬਦ ਸੱਭਿਆਚਾਰ' ਅਤੇ ਪਰਾਭੌਤਿਕ ਚਿੰਤਨ ਰਾਹੀਂ ਨਵੀਂ ਦਿਸ਼ਾ ਪ੍ਰਦਾਨ ਕਰਦੇ ਹਨ। ਇਸ ਸ਼ਬਦ ਰਾਹੀਂ ਗੁਰੂ ਸਾਹਿਬ ਮਨੁੱਖ ਲਈ ਜਾਤੀ ਤੌਰ 'ਤੇ ਸਮਾਜ

ਦੁਆਰਾ ਨਿਸ਼ਚਿਤ ਕੀਤੇ ਹੋਏ ਅਧੂਰੇ ਤੇ ਠੋਸ ਮਾਪਦੰਡਾਂ ਤੋਂ ਪਾਰ ਰੱਬੀ ਜਾਤ ਨਾਲ ਇੱਕਸੁਰ ਹੋਣ ਲਈ ਪ੍ਰੇਰਦੇ ਹਨ। ਇਸੇ ਪ੍ਰਕਾਰ ਹੀ 'ਆਸਾ ਦੀ ਵਾਰ' ਅੰਦਰ ਗੁਰੂ ਸਾਹਿਬ ਇਸਤਰੀ ਅਤੇ ਨੀਵੀਂ ਜਾਤ ਦੀ ਨਿੰਦਿਆ ਤੇ ਪ੍ਰੰਪਰਿਕ ਵਿਚਾਧਾਰਾਈ ਅਧਾਰਾਂ ਦੀਆਂ ਸੀਮਾਵਾਂ ਤੋਂ ਪਾਰ ਲੰਘ ਕੇ ਬ੍ਰਹਿਮੰਡੀ ਨਿਯਮ ਸਾਹਵੇਂ ਮਾਨਵਵਾਦੀ ਸੋਚ ਦਾ ਪ੍ਰਚਾਰ ਤੇ ਪ੍ਰਸਾਰ ਕਰਦੇ ਹਨ।

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥ ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*[੮]

ਗੁਰੂ ਨਾਨਕ ਬਾਣੀ ਵਿਚ ਤਤਕਾਲੀਨ ਸਮਾਜਿਕ ਅਤੇ ਸੱਭਿਆਚਾਰਕ ਪ੍ਰਸਥਿਤੀਆਂ ਬਾਰੇ ਪ੍ਰਤੱਖ ਰੂਪ ਵਿਚ ਕੀਤੀਆਂ ਟਿੱਪਣੀਆਂ ਸਾਧਾਰਨ ਅਰਥਾਂ ਦੀ ਬਜਾਏ ਵਿਸ਼ਵ-ਵਿਆਪੀ ਅਰਥਾਂ ਦੀਆਂ ਧਾਰਨੀ ਹਨ ਇਸ ਵਿਚੋਂ ਡੂੰਘੀ ਸੱਭਿਆਚਾਰਕ ਸਾਰਥਕਤਾ ਬਾਰੇ ਵੀ ਭਰਪੂਰ ਰੌਸ਼ਨੀ ਪ੍ਰਾਪਤ ਹੁੰਦੀ ਹੈ। ਇਸ ਸਭ ਕਾਸੇ ਦਾ ਮੂਲ ਸਰੋਕਾਰ ਮਨੁੱਖੀ ਜੀਵਨ ਦੇ ਪਰਮਾਰਥ ਨੂੰ ਪਰਿਭਾਸ਼ਤ ਕਰਨਾ ਅਤੇ ਸ਼ਬਦ ਸੱਭਿਆਚਾਰ ਵਿਚ ਹਾਜ਼ਰੀ ਲਗਾਉਣਾ ਹੈ।

"ਕਿਸੇ ਵੀ ਧਰਮ ਸੰਸਕ੍ਰਿਤੀ ਦੁਆਰਾ ਸਿਰਜਿਆ ਗਿਆ ਦੈਵੀ ਸੱਤਾ ਦਾ ਸੰਕਲਪ ਆਪਣੇ ਸਮਕਾਲੀਨ ਸਰੋਕਾਰਾਂ ਅਤੇ ਇਤਿਹਾਸਕ ਵੰਗਾਰਾਂ ਨੂੰ ਸੰਬੋਧਿਤ ਹੁੰਦਾ ਹੈ। ਇਹ ਮਨੁੱਖੀ ਆਚਾਰ-ਵਿਹਾਰ ਨੂੰ ਪ੍ਰੇਰਣਾਦਾਇਕ ਆਦਰਸ਼ ਪ੍ਰਦਾਨ ਕਰਦਾ ਹੈ"।[੯] ਜਿਵੇਂ ਕਿ ਗੁਰੂ ਨਾਨਕ ਬਾਣੀ ਵਿਚ ਪਰਿਭਾਸ਼ਤ ਕੀਤੇ ਸੰਕਲਪ ਦੈਵੀ ਸੱਤਾ, ਸੱਚ, ਸੱਚਾ ਸਾਹਿਬ, ਨਿਰਭਉ, ਨਿਰਵੈਰ ਆਦਿ। ਇਹ ਸੰਕਲਪਗਤ ਵਿਸ਼ਲੇਸ਼ਣ ਤਤਕਾਲੀਨ ਸੱਭਿਆਚਾਰਕ ਸਥਿਤੀ ਦੇ ਸੰਦਰਭ ਵਿਚ ਨਵੀਨ ਪਰਮਾਰਥ ਮਾਡਲ ਬਣਦੀ ਹੈ ਜਿਹੜੀ ਹਾਕਮ ਜਮਾਤ ਦੇ ਤਸ਼ੱਦਦ ਦਾ ਸ਼ਿਕਾਰ ਹੋਏ ਦਲਿਤ ਵਰਗਾਂ ਨੂੰ ਰੂਹ ਦਾ ਸਕੂਨ ਅਤੇ ਆਤਮ ਵਿਸ਼ਵਾਸ਼ ਜਗਾਉਣ ਦਾ ਸ੍ਰੇਸ਼ਟ ਕਦਮ ਗਿਣਿਆ ਜਾ ਸਕਦਾ ਹੈ।

ਇਸ ਪ੍ਰਕਾਰ ਗੁਰੂ ਨਾਨਕ ਬਾਣੀ ਦਾ ਪ੍ਰਵਚਨ ਵਿਭਿੰਨ ਸੱਭਿਆਚਾਰਕ ਪਰੰਪਰਾਵਾਂ ਵਿਚਕਾਰ ਸ਼ਾਂਤਮਈ ਸਹਿਹੋਂਦ ਨੂੰ ਪ੍ਰਵਾਨਗੀ ਦਿੰਦਾ ਹੋਇਆ ਮਾਨਵ ਹਿਤਕਾਰੀ ਸੱਭਿਆਚਾਰਕ ਚੇਤਨਾ ਦਾ ਨਿਰਮਾਣ ਕਰਦਾ ਹੈ ਅਤੇ ਸ਼ਬਦ ਦੀ ਬ੍ਰਹਿਮੰਡੀ ਜਾਂ ਕਰਤਾਰੀ ਸ਼ਕਤੀ ਦਾ ਇਹ ਕ੍ਰਾਂਤੀਕਾਰੀ ਉਪਯੋਗ ਹੈ। ਜਿਸ ਨਾਲ ਭਾਰਤ ਦੀ ਅਨਾਦੀ ਕਾਲ ਤੋਂ ਤੁਰੀ ਆ ਰਹੀ ਸੱਭਿਆਚਾਰਕ ਵਿਰਾਸਤ ਇਤਿਹਾਸ ਦੇ ਗਤੀਸ਼ੀਲ ਪ੍ਰਵਾਹ ਵਿਚ ਪੈ ਕੇ ਪਾਰ-ਇਤਿਹਾਸਕ ਨਵੀਂ ਸਾਰਥਕਤਾ ਗ੍ਰਹਿਣ ਕਰਨ ਦਾ ਸੰਦੇਸ਼ ਸੰਚਾਰਿਤ ਕਰਦੀ ਹੈ। ਜਿਸ ਨਾਲ ਅਨੇਕਤਾ ਵਿਚ ਏਕਤਾ ਅਤੇ ਏਕਤਾ ਵਿਚ ਅਨੇਕਤਾ ਦਾ ਦੋਹਰੀ ਰਮਜ਼ ਵਾਲਾ ਅਹਿਸਾਸ ਉਤਪੰਨ ਹੁੰਦਾ ਹੈ। ਜਿਵੇਂ ਕਿ ਰਾਗੁ ਆਸਾ ਵਿਚ ਗੁਰੂ ਸਾਹਿਬ ਨਿਰੰਕਾਰ ਨੂੰ *'ਜੋਗੀ ਅੰਦਰਿ ਜੋਗੀਆ॥ ਤੂੰ ਭੋਗੀ ਅੰਦਰਿ ਭੋਗੀਆ॥'*[੧੦] ਕਹਿੰਦੇ ਹਨ। ਇਸਦਾ ਅਰਥ ਹੈ ਕਿ ਉਹ ਵਿਅਕਤੀ ਵੀ ਹੈ ਅਤੇ ਰਸਵੰਤ ਵੀ। ਇਹੀ ਉਸਦੀ ਅਕਾਲ ਤੇ ਕਾਲ ਅਤੇ ਅਨੇਕਤਾ ਵਿਚ ਏਕਤਾ ਦੀ ਅਭੇਦਤਾ ਦੀ ਹੋਂਦ ਦਾ ਠੋਸ ਸਬੂਤ ਹੈ।

ਇਸ ਲਈ ਜਿਥੇ ਗੁਰੂ ਨਾਨਕ ਬਾਣੀ ਪਾਰ-ਇਤਿਹਾਸਕਤਾ ਭਾਵ ਸਾਖੀ ਨੇਮ ਦੇ ਪ੍ਰਸੰਗ ਰਾਹੀਂ ਨਵੀਂ 'ਸ਼ਬਦ ਸੱਭਿਆਚਾਰਕ ਸਾਰਥਿਕਤਾ ਗ੍ਰਹਿਣ ਕਰਨ ਦਾ ਸੰਦੇਸ਼ ਸੰਚਾਰਿਤ ਕਰਦੀ ਹੈ ਉਥੇ ਇਹ ਸੱਭਿਆਚਾਰ ਤੋਂ ਪਾਰ ਸਿੱਖ ਸੱਭਿਆਚਾਰ ਦਾ ਵਰਤਾਰਾ ਵੀ ਪ੍ਰਗਟ ਕਰਦੀ ਹੈ। "ਸਿੱਖ ਇਤਿਹਾਸ ਦੀ ਗਵਾਹੀ ਨਾਲ ਇਹ ਸੌਖਿਆਂ ਕਿਹਾ ਜਾ ਸਕਦਾ ਹੈ ਕਿ ਸਿੱਖ ਸੱਭਿਆਚਾਰ, ਜੋਤਿ ਰੂਪ ਵਿਚ ਸ਼ਬਦ ਸੱਭਿਆਚਾਰ ਹੈ ਅਤੇ ਪ੍ਰਗਟਾਵੇ ਵਿਚ ਅਜਿਹਾ ਮਾਨਵ ਵਿਵਹਾਰ ਹੈ ਜੋ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਵਜੋਂ ਪ੍ਰਗਟ ਹੁੰਦਾ ਰਿਹਾ ਹੈ। ਸ਼ਬਦ ਸੱਭਿਆਚਾਰ ਦੇ ਇਸ ਪ੍ਰਸੰਗ ਵਿਚ ਇਹ ਗੱਲ ਮਹੱਤਵਪੂਰਨ ਹੈ ਕਿ ਸ਼ਬਦ-ਗੁਰੂ ਕਰਤਾਰੀ ਪ੍ਰਬੰਧ ਦਾ ਬਾਣੀ ਰੂਪ ਵਿਚ ਪ੍ਰਗਟਾਵਾ ਹੈ, ਇਹ ਕਿਸੇ ਵੀ ਤਰ੍ਹਾਂ ਦੇ ਮਾਨਵ ਕਲਪਿਤ ਜਾਂ ਮਾਨਵ ਸਿਰਜਤ ਦਖਲ ਤੋਂ ਮੁਕਤ ਹੈ। ਜਿਸ ਨਿਯਮ ਵਿਚ ਸਭ ਕੁਝ ਪੈਦਾ ਹੁੰਦਾ ਹੈ, ਉਸੇ ਨਿਯਮ ਵਿਚ ਉਹ ਸਮਾਅ ਵੀ ਜਾਂਦਾ ਹੈ"।[੧੧]

ਇਸ ਲਈ ਇਸ ਪਰਚੇ ਦਾ ਪ੍ਰਮੁੱਖ ਧਿਆਨ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਤ ਸ਼ਬਦ

ਸੱਭਿਆਚਾਰ ਦੇ ਮਾਡਲ ਨੂੰ ਪੇਸ਼ ਕਰਨਾ ਹੈ ਅਤੇ ਇਸ ਸ਼ਬਦ ਸੱਭਿਆਚਾਰ ਦੇ ਅੰਤਰਗਤ ਉਪਜ ਤੇ ਬਿਨਸ ਰਹੀ ਸੱਭਿਆਚਾਰਕ ਚੇਤਨਾ ਨੂੰ ਪੇਸ਼ ਕਰਨਾ ਹੈ। ਗੁਰੂ ਨਾਨਕ ਸਾਹਿਬ ਦੁਆਰਾ ਸਥਾਪਤ ਇਹ ਸ਼ਬਦ ਮਾਡਲ ਹੀ ਕੁੱਲ ਕਾਇਨਾਤ ਵਿਚ ਵੱਸਦੀ ਮਨੁੱਖਤਾ ਨੂੰ ਸੱਚੀ, ਸੁੱਚੀ ਤੇ ਉੱਚੀ ਜੀਵਨ-ਜਾਚ ਬਖਸ਼ੇਗਾ। ਇਸ ਵਾਸਤੇ ਸੰਪੂਰਨ ਸਮਰਪਣ, ਸਿਰਲੱਥ ਵਚਬੱਧਤਾ ਅਤੇ ਸਰਬੱਤ ਲਈ ਪ੍ਰੇਮ ਦੀ ਲੋੜ ਹੈ। ਇਸ ਖੇਡ ਦੀ ਪਾਤਰਤਾ ਸ਼ਬਦ ਗੁਰੂ ਦੀ ਕਸਵੱਟੀ 'ਤੇ ਪੂਰਾ ਉੱਤਰਿਆਂ ਹੀ ਪ੍ਰਾਪਤ ਹੋ ਸਕਦੀ ਹੈ। ਇਸਦੀ ਉਦਾਹਰਨ ਸਲੋਕ ਵਾਰਾਂ ਤੇ ਵਧੀਕ ਵਿਚੋਂ ਇਸ ਤਰ੍ਹਾਂ ਲਈ ਜਾ ਸਕਦੀ ਹੈ।

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*[੧੨]

ਇਸ ਅਵਸਥਾ ਦੀ ਪ੍ਰਾਪਤੀ ਮਨੁੱਖ ਕਾਮਨਾ ਦੇ ਦਮਨ ਰਾਹੀਂ ਨਹੀਂ ਕਰ ਸਕਦਾ ਸਗੋਂ ਇਸਦੀ ਪ੍ਰਾਪਤੀ ਸੰਜਮ ਦੁਆਰਾ ਹੀ ਕੀਤੀ ਜਾ ਸਕਦੀ ਹੈ। ਇਹ ਸਮਾਜ ਸੱਭਿਆਚਾਰ ਤੋਂ ਉਪਰਾਮਤਾ ਦਾ ਮਾਰਗ ਨਹੀਂ ਸਗੋਂ ਸੰਸਾਰਕ ਮਾਇਆ ਤੋਂ ਨਿਰਲੇਪ ਹੋ ਕੇ ਵਿਚਰਨ ਦਾ ਮਾਰਗ ਹੈ। "ਸ਼ਬਦ ਸੱਭਿਆਚਾਰ ਸਮਾਜ-ਸੱਭਿਆਚਾਰ ਕਾਮਨਾ ਅਤੇ ਲੋੜ ਦੀ ਨਿਰੰਕੁਸ਼ ਤ੍ਰਿਪਤੀ ਦੀ ਇਜਾਜ਼ਤ ਨਹੀਂ ਦਿੰਦਾ ਸਗੋਂ ਸੰਜਮ ਦੀ ਅਨਿਵਰਤਾ ਰਾਹੀਂ ਉਸ ਦੀ ਸੁਤੰਤਰਤਾ ਉੱਪਰ ਅੰਕੁਸ਼ ਲਗਾਉਂਦਾ ਹੈ"।[੧੩]

"ਸ਼ਬਦ ਕਾਲ ਤੇ ਖਲਾਅ ਦੀ ਚੇਤਨਾ ਵੱਲੋਂ ਕੀਤੀ ਤਿੰਨ ਪਰਤੀ ਵੰਡ ਤੋਂ ਪਾਰ ਹੈ। ਸਬਦ ਦੇ ਬਖਸ਼ ਦਰ ਨੂੰ ਪਾ, ਪਿੱਛੋਂ ਮ੍ਰਿਤ-ਮੰਡਲ ਵਿਚ ਕੀਤੀ ਘਾਲ ਨਾਲ ਨਾਮ ਵਸਤੂ ਪਹਿਚਾਣ, ਚੁਣ, ਪਾਲ ਤੇ ਇੱਕਤਰ ਕਰਕੇ ਮੁੜ ਸ਼ਬਦ ਦਰ ਨਾਲ ਇੱਕ ਕਰ, ਸ਼ਬਦ ਦਾ ਗੁਰੂ ਰੂਪ ਪ੍ਰਗਟ ਕੀਤਾ ਗਿਆ ਹੈ"।[੧੪] 'ਸ਼ਬਦ ਗੁਰੂ' ਦਾ ਪ੍ਰਗਾਸ ਆਦਿ, ਜੁਗਾਦਿ ਤੇ ਹੈ ਭੀ ਸਚ ਵਾਲਾ ਹੈ। ਸ਼ਬਦ ਮ੍ਰਿਤ ਮੰਡਲ ਨੂੰ ਆਪਣੀ ਝੋਲੀ ਵਿਚ ਹੀ ਪਾਲਦਾ ਹੋਇਆ ਨਾਮ ਰੂਪੀ ਬਾਣਾ ਪਾ ਸਮੇਂ ਅੰਦਰ ਵੱਸਦੀ ਕੁੱਲ (ਆਕਾਰਾਂ) ਕਾਇਨਾਤ ਨੂੰ ਪਾਲਦਾ ਹੈ।

### ਹਵਾਲੇ


੧ ਡਾ. ਗੁਲਜਾਰ ਸਿੰਗ ਕੰਗ, ਸ਼ਬਦ ਅਨੁਭਵ ਤੇ ਦਰਸ਼ਨ, ਨਾਦ ਪ੍ਰਗਾਸ ਪਬਲੀਕੇਸ਼ਨ, ੨੦੧੪
੨ ਪਰਮਵੀਰ ਸਿੰਗ, ਅੰਤਿ ਵੇਲਾ, ਸਿੰਘ ਬ੍ਰਦਰਜ਼ ਅੰਮ੍ਰਿਤਸਰ,ਸਤੰਬਰ ੨੦੧੦, ਪੰਨਾ ੪੧.
੩ ਓਹੀ, ਪੰਨਾ ੪੧
੪ ਡਾ ਬਲਕਾਰ ਸਿਘ, "ਸ਼ਬਦ ਸਭਿਆਚਾਰ ਦਾ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ", ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਿੰਨ ਪਰਿਪੇਖ, ਡਾ. ਜਸਬੀਰ ਕੌਰ (ਸੰਪਾ), ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧੬੭, ਸੰਨ ੨੦੦੫
੫ ਡਾ. ਗੁਲਜਾਰ ਸਿੰਘ ਕੰਗ, ਸਬਦ ਅਨੁਭਵ ਤੇ ਦਰਸ਼ਨ, ਨਾਦ ਪ੍ਰਗਾਸ ਪਬਲੀਕੇਸ਼ਨ, ੨੦੧੪
੬ ਡਾ. ਜਗਬੀਰ ਸਿੰਘ, ਗੁਰਬਾਣੀ: ਵਿਸ਼ਵ-ਦ੍ਰਿਸ਼ਟੀ ਤੇ ਵਿਚਾਰਧਾਰਾ, ਵੈੱਲਵਿਸ਼ ਪਬਲਿਸ਼ਰਜ਼, ਦਿੱਲੀ, ਪੰਨਾ੯੯, ਸੰਨ੧੯੯੭
੭ ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੧, ਪੰਨਾ ੩੪੯
੮ ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਦੀ ਵਾਰ ਮਹਲਾ ੧, ਪੰਨਾ , ਪੰਨਾ ੪੭੩
੯ ਡਾ. ਜਗਬੀਰ ਸਿੰਘ, ਗੁਰਬਾਣੀ: ਵਿਸ਼ਵ-ਦ੍ਰਿਸ਼ਟੀ ਤੇ ਵਿਚਾਰਧਾਰਾ, ਵੈੱਲਵਿਸ਼ ਪਬਲਿਸ਼ਰਜ਼, ਦਿੱੀ, ਪੰਨਾ੯੭, ਸੰਨ੧੯੯੭
੧੦ ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਆਸਾ, ਪੰਨਾ ੭੧.
੧੧ ਡਾ. ਜਗਬੀਰ ਸਿਘ, "ਸਮਕਾਲੀ ਧਰਮ-ਚਿੰਤਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ", ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਿੰਨ ਪਰਿਪੇਖ, ਡਾ. ਜਸਬੀਰ ਕੌਰ (ਸੰਪਾ), ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧੬੪, ਸੰਨ ੨੦੦੫
੧੨ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੨
੧੩ ਡਾ ਬਲਕਾਰ ਸਿਘ, "ਸ਼ਬਦ ਸਭਿਾਚਾਰ ਦਾ ਸ੍ਰੋਤ ਸ੍ਰੀ ਗੁਰੂ ਗ੍ਰਥ ਸਾਹਿਬ", ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਿੰਨ ਪਰਿਪੇਖ, ਡਾ. ਜਸਬੀਰ ਕੌਰ (ਸੰਪਾ), ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧੬੭, ਸੰਨ ੨੦੦
੧੪ ਡਾ. ਗੁਲਜਾਰ ਸਿੰਘ ਕੰਗ, ਸਬਦ ਅਨੁਭਵ ਤੇ ਦਰਸ਼ਨ, ਨਾਦ ਪ੍ਰਗਾਸ ਪਬਲੀਕੇਸ਼ਨ, ੨੦੧੪

# ਸਮਲਿੰਗੀ ਅਨੰਦ ਕਾਰਜ: ਗੁਰਮਤਿ ਦ੍ਰਿਸ਼ਟੀਕੋਣ

***-ਸ. ਮਨਪ੍ਰੀਤ ਸਿੰਘ ਬਾਜ****

ਜਿਥੇ ਵੱਖ-ਵੱਖ ਦੇਸ਼ਾਂ ਵਿਚ ਸਮਲਿੰਗੀ ਵਿਆਹ ਨੂੰ ਕਾਨੂੰਨੀ ਮਾਨਤਾ ਦਿਵਾਉਣ ਸਬੰਧੀ ਲਗਾਤਾਰ ਚਰਚਾ ਚੱਲ ਰਹੀ ਹੈ ਉਥੇ ਹੀ ਅਮਰੀਕਾ, ਕੈਨੇਡਾ, ਇੰਗਲੈਂਡ, ਜਰਮਨੀ ਅਤੇ ਆਸਟਰੇਲੀਆ ਆਦਿ ਕਰੀਬ ੩੦ ਦੇਸ਼ਾਂ ਜਿੱਥੇ ਸਿੱਖਾਂ ਦੀ ਵੀ ਵਧੇਰੇ ਵੱਸੋਂ ਹੈ, ਵਿਚ ਕਾਨੂੰਨੀ ਮਾਨਤਾ ਦਿੱਤੀ ਜਾ ਚੁੱਕੀ ਹੈ। ਕੁਝ ਸਾਲ ਪਹਿਲਾਂ ਇੰਗਲੈਂਡ ਦੇ ਗੁਰਦੁਆਰਾ ਸਾਹਿਬ ਵਿਖੇ ਉਥੋਂ ਦੇ ਵਸਨੀਕ ਸਿੱਖਾਂ ਦਰਮਿਆਨ ਸਮਲਿੰਗੀ ਅਨੰਦ ਕਾਰਜ ਨੂੰ ਲੈ ਕੇ ਵਿਵਾਦ ਭਖਿਆ। ਸੰਨ ੨੦੧੭ ਵਿਚ ਆਸਟਰੇਲੀਆ ਸਰਕਾਰ ਨੇ ਸਮਲਿੰਗੀ ਵਿਆਹ ਨੂੰ ਮਾਨਤਾ ਦੇਣ ਸਬੰਧੀ ਉਥੋਂ ਦੇ ਵਸਨੀਕਾਂ (ਸਮੇਤ ਸਿੱਖਾਂ) ਕੋਲੋਂ ਰਾਇ ਮੰਗੀ ਸੀ, ਜਿਸ ਬਾਰੇ ਉਥੋਂ ਦੇ ਸਿੱਖਾਂ ਵਿਚ ਆਪਸੀ ਮਤਭੇਦ ਪੈਦਾ ਹੋ ਗਿਆ ਜਿਸ ਨਾਲ ਕੌਮੀ ਪਾੜਾ ਵੀ ਵਧਿਆ। ਵਿਦੇਸ਼ਾਂ ਵਿਚ ਕਈ ਸਿੱਖਾਂ ਵੱਲੋਂ ਸਮਲਿੰਗੀ ਅਨੰਦ ਕਾਰਜ ਕਰਵਾਏ ਗਏ ਜਿਸ ਦਾ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਸਖ਼ਤ ਨੋਟਿਸ ਲਿਆ ਗਿਆ। ਸਮਲਿੰਗੀ ਅਨੰਦ ਕਾਰਜ ਦਾ ਵਿਵਾਦ ਜਿੱਥੇ ਅੰਤਰਰਾਸ਼ਟਰੀ ਪੱਧਰ 'ਤੇ ਸਿੱਖਾਂ ਅੰਦਰ ਆਪਸੀ ਫੁੱਟ ਦਾ ਕਾਰਨ ਬਣ ਚੁੱਕਾ ਹੈ, ਉਥੇ ਹੀ ਕੁਝ ਲੋਕਾਂ ਵੱਲੋਂ ਇਸ ਮੁੱਦੇ ਨੂੰ ਉਛਾਲ ਕੇ ਸਿੱਖ ਧਰਮ ਨੂੰ ਬਦਨਾਮ ਕਰਨ ਦੀ ਕੋਝੀ ਕੋਸ਼ਿਸ਼ ਵੀ ਕੀਤੀ ਜਾ ਰਹੀ ਹੈ।

ਸਮਲਿੰਗੀ ਅਨੰਦ ਕਾਰਜ ਦੇਸ਼-ਵਿਦੇਸ਼ ਦੇ ਸਿੱਖਾਂ ਲਈ ਚਿੰਤਾ ਦਾ ਵਿਸ਼ਾ ਬਣ ਚੁੱਕਾ ਹੈ ਕਿਉਂਕਿ ਸਿੱਖ ਧਰਮ ਅੰਦਰ ਵਿਆਹ ਦੀ ਰਸਮ ਧਾਰਮਿਕ ਵਿਧੀ 'ਅਨੰਦ ਸੰਸਕਾਰ' ਰਾਹੀਂ ਨਿਭਾਈ ਜਾਂਦੀ ਹੈ, ਜਿਸ ਕਾਰਨ ਇਹ ਧਾਰਮਿਕ ਮਸਲਾ ਬਣ ਗਿਆ ਹੈ ਇਸ ਕਾਰਨ ਕੌਮ ਅੰਦਰ ਵਿਵਾਦ ਨੇ ਜਨਮ ਲੈ ਲਿਆ ਹੈ। ਇਸ ਵਿਵਾਦ ਦਾ ਹੱਲ ਕੇਵਲ ਗੁਰਮਤਿ ਦੀ ਰੌਸ਼ਨੀ ਵਿਚੋਂ ਹੀ ਲੱਭਿਆ ਜਾ ਸਕਦਾ ਹੈ।

ਸੰਨ ੨੦੦੫ ਵਿਚ ਇਹ ਮਸਲਾ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੁੱਜਾ ਤਾਂ ਉਸ ਸਮੇਂ ਦੇ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਨੇ ਸਮਲਿੰਗੀ ਅਨੰਦ ਕਾਰਜ ਕਰਨ ਤੇ ਕਰਵਾਉਣ ਵਾਲਿਆਂ ਸਬੰਧੀ ਸਖਤ ਨੋਟਿਸ ਲੈਂਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਨੰਬਰ ਅ.ਤ./ਸੰਦੇਸ਼/੦੦੫ ਮਿਤੀ ੧੬-੦੧-੨੦੦੫ ਰਾਹੀਂ ਸੰਦੇਸ਼ ਜਾਰੀ ਕਰਕੇ ਸਮੂਹ ਸਿੱਖ ਸੰਗਤਾਂ ਨੂੰ ਵਿਦਿਤ ਕੀਤਾ ਗਿਆ ਕਿ ਸਮਲਿੰਗੀ ਅਨੰਦ ਕਾਰਜ ਗੁਰਮਤਿ ਸਿਧਾਂਤਾਂ ਦੇ ਉਲਟ ਹੈ। ਇਸ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਅਤੇ ਪ੍ਰਸਿੱਧ ਸਿੱਖ ਵਿਦਵਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਵੱਲੋਂ ਲਿਖਿਆ ਕਿਤਾਬਚਾ 'ਸਮਲਿੰਗੀ ਵਿਆਹ- ਇਕ ਵਿਨਾਸ਼ਕਾਰੀ ਪ੍ਰਵਿਰਤੀ' ਜੋ ਕਿ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ) ਵੱਲੋਂ ਛਾਪਿਆ ਗਿਆ ਹੈ, ਵਿਚ ਵੀ ਇਸ ਬਾਬਤ ਵਿਸਥਾਰ ਸਹਿਤ ਸਾਵਧਾਨ ਕੀਤਾ ਗਿਆ ਹੈ।

ਦੇਸ਼-ਵਿਦੇਸ਼ਾਂ ਵਿਚ ਸਮਲਿੰਗੀ ਅਨੰਦ ਕਾਰਜ ਕਰਵਾਉਣ ਦੇ ਹੱਕ ਵਿਚ ਲਗਾਤਾਰ ਆਵਾਜ਼ ਉੱਠ ਰਹੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪੰਥ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਅੰਦਰ ਕੇਵਲ ਇਸਤਰੀ ਅਤੇ ਪੁਰਸ਼ ਦੇ ਆਪਸੀ ਅਨੰਦ ਕਾਰਜ (ਵਿਆਹ) ਸਬੰਧੀ ਹੀ ਵਿਧੀ-ਵਿਧਾਨ ਭਾਵ ਅਨੰਦ ਸੰਸਕਾਰ ਦਰਸਾਇਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇਸਤਰੀ ਅਤੇ ਪੁਰਸ਼ ਅਨੰਦ ਕਾਰਜ

**ਈ-ਮੇਲ ਪਤਾ : baaz332211@gmail.com*

ਰਾਹੀਂ ਪਤੀ-ਪਤਨੀ ਬਣਦੇ ਹਨ। ਜਿਸ ਨਾਲ ਦੋ ਪਰਿਵਾਰਾਂ ਅਤੇ ਸਾਕ-ਸੰਬੰਧੀਆਂ ਦਾ ਰਿਸ਼ਤਾ ਵੀ ਜੁੜਦਾ ਹੈ ਜੋ ਆਪਸੀ ਮਿਲਵਰਤਨ ਰਾਹੀਂ ਸੱਭਿਅਕ ਸਮਾਜ ਨੂੰ ਹੋਰ ਮਜ਼ਬੂਤ ਬਣਾਉਂਦਾ ਹੈ।

ਸਮਲਿੰਗੀ ਅਨੰਦ ਕਾਰਜ ਦੀ ਹਿਮਾਇਤ ਕਰਨ ਵਾਲੇ ਅਨੰਦ ਕਾਰਜ ਸਮੇਂ ਗਾਇਨ ਕੀਤੀ ਜਾਂਦੀ 'ਲਾਵਾਂ' ਦੀ ਬਾਣੀ ਨੂੰ ਆਤਮਾਵਾਂ ਦਾ ਵਿਆਹ ਦੱਸ ਕੇ ਇਸਨੂੰ ਇਸਤਰੀ ਅਤੇ ਪੁਰਸ਼ ਦੇ ਵਿਆਹ ਤੋਂ ਨਿਖੇੜਦੇ ਹਨ ਅਤੇ ਕਹਿੰਦੇ ਹਨ ਕਿ ਆਤਮਾ ਕੁਝ ਵੀ ਕਰਨ ਲਈ ਆਜ਼ਾਦ ਹੁੰਦੀ ਹੈ। ਜੇਕਰ ਅਜਿਹਾ ਮੰਨ ਲਿਆ ਜਾਵੇ ਤਾਂ ਫਿਰ ਵਿਆਹ ਲਈ ਜੀਵ ਦੇ ਸਰੀਰ ਦੀ ਮਹੱਤਤਾ ਹੀ ਨਹੀਂ ਰਹਿ ਜਾਂਦੀ?, ਤਾਂ ਫਿਰ ਆਤਮਾ ਦੇ ਵਿਆਹ ਦੇ ਤਰਕ ਨੂੰ ਆਧਾਰ ਬਣਾ ਕੇ ਇਹ ਲੋਕ ਕੱਲ੍ਹ ਨੂੰ ਆਪਣੇ ਜਾਨਵਰਾਂ ਨਾਲ ਵਿਆਹ ਰਚਾਉਣ ਦੀ ਮੰਗ ਵੀ ਉਠਾ ਸਕਦੇ ਹਨ। ਮਾਂ-ਪੁੱਤ, ਪਿਉ-ਧੀ, ਭੈਣ-ਭਰਾ ਦੇ ਵਿਆਹ ਦੀ ਮੰਗ ਵੀ ਇਸੇ ਤਰਕ ਦੇ ਆਧਾਰ 'ਤੇ ਉੱਠਣ ਦਾ ਸ਼ੰਕਾ ਹੈ, ਕਿਉਂਕਿ ਸਮਲਿੰਗੀ ਵਿਆਹ ਪਿੱਛੇ ਨਿਰੋਲ ਕਾਮੁਕ ਭਾਵਨਾ ਦਾ ਆਧਾਰ ਹੈ ਅਤੇ ਸਰੀਰਕ ਖਿੱਚ ਕਿਸੇ ਵੱਲ ਵੀ ਹੋ ਸਕਦੀ ਹੈ। ਗੁਰਬਾਣੀ ਦੇ ਅਰਥ ਆਪਣੇ ਸੁਆਰਥ ਅਨੁਸਾਰ ਤੋੜ-ਮਰੋੜ ਕੇ ਪੇਸ਼ ਕਰਨੇ ਪਾਪ ਹਨ। ਇਸ ਗੱਲ ਨੂੰ ਸਮਝਣਾ ਚਾਹੀਦਾ ਹੈ ਕਿ ਪਰਮਾਤਮਾ ਨੇ ਇਸਤਰੀ ਅਤੇ ਪੁਰਸ਼ ਦੀ ਸਰੀਰਕ ਬਣਤਰ, ਸਰੀਰਕ ਲੋੜਾਂ ਅਤੇ ਸਰੀਰਕ ਸਮਰੱਥਾ ਵੱਖਰੀ-ਵੱਖਰੀ ਬਣਾਈ ਹੈ। ਵਿਆਹ ਕੇਵਲ ਮਨੁੱਖਾਂ ਲਈ ਨੀਯਤ ਕੀਤਾ ਗਿਆ ਹੈ। ਗੁਰਬਾਣੀ ਅਨੁਸਾਰ ਜੀਵ-ਆਤਮਾ ਦਾ ਉਦੇਸ਼ ਕੇਵਲ ਭਗਤੀ ਕਰਨਾ ਹੈ, ਨਾ ਕਿ ਵਿਆਹ ਕਰਨਾ।

ਗੁਰਬਾਣੀ ਅਨੁਸਾਰ ਸਾਰੇ ਸੰਸਾਰ ਦੇ ਜੀਵ 'ਇਸਤਰੀ ਰੂਪ' ਹਨ ਅਤੇ ਪਰਮਾਤਮਾ ਉਨ੍ਹਾਂ ਲਈ 'ਪਤੀ ਰੂਪ' ਹੈ। ਭਾਵ ਪਰਮਾਤਮਾ ਨੂੰ ਸਮੁੱਚੇ ਸੰਸਾਰ ਦਾ 'ਕਰਤਾ ਪੁਰਖ' ਜਾਣ ਕੇ ਧਿਆਉਣਾ ਹੈ। ਗੁਰਬਾਣੀ ਅੰਦਰ ਜੀਵ ਆਤਮਾ ਦੇ 'ਇਸਤਰੀ ਰੂਪ' ਅਤੇ ਪਰਮਾਤਮਾ ਦੇ 'ਪਤੀ ਰੂਪ' ਦੀ ਜੋ ਗੱਲ ਕੀਤੀ ਗਈ ਹੈ ਉਹ ਵਿਸਮਾਦ ਦੀ ਅਵਸਥਾ ਹੈ। ਬ੍ਰਹਮਗਿਆਨ ਦੀ ਉਸ ਅਵਸਥਾ ਵਿਚ ਮਨੁੱਖ ਦਾ ਇਸਤਰੀ ਜਾਂ ਪੁਰਸ਼ ਹੋਣ ਦਾ ਅਹਿਸਾਸ ਖਤਮ ਹੋ ਜਾਂਦਾ ਹੈ। ਇਸੇ ਨੂੰ ਪ੍ਰਭੂ-ਮਿਲਾਪ ਭਾਵ ਆਤਮਾ ਦਾ ਪਰਮਾਤਮਾ ਵਿਚ ਲੀਨ ਹੋ ਜਾਣਾ ਕਹਿੰਦੇ ਹਨ। ਗੁਰੂ ਸਾਹਿਬ ਨੇ ਸਿੱਖ ਧਰਮ ਵਿਚ ਵਿਆਹ ਦੀ ਰਸਮ ਨੂੰ ਅਨੰਦ ਕਾਰਜ ਰਾਹੀਂ ਅਧਿਆਤਮਕਤਾ ਨਾਲ ਜੋੜਿਆ ਹੈ। ਲਾਵਾਂ ਦੀ ਬਾਣੀ ਇਸਤਰੀ ਅਤੇ ਪੁਰਸ਼ ਨੂੰ ਇਸੇ ਅਵਸਥਾ ਦੀ ਪ੍ਰਾਪਤੀ ਲਈ ਯਤਨਸ਼ੀਲ ਰਹਿਣਾ ਦ੍ਰਿੜ੍ਹ ਕਰਵਾਉਂਦੀ ਹੈ।

ਲਾਵਾਂ ਦੀ ਬਾਣੀ ਸਾਵਧਾਨ ਕਰਦੀ ਹੈ ਕਿ ਕਿਤੇ ਦੰਪਤੀ ਇਹ ਨਾ ਸਮਝ ਲਵੇ ਕਿ ਧਰਮ ਅਨੁਸਾਰ ਵਿਆਹ ਕਰਵਾਉਣ ਦਾ ਉਦੇਸ਼ ਕੇਵਲ ਇਕੱਠੇ ਰਹਿਣ (ਕਾਮ ਭੋਗਣ) ਦੀ ਆਗਿਆ ਮਿਲ ਜਾਣਾ ਹੈ ਅਤੇ ਉਹ ਆਪਣੇ ਅਮੋਲਕ ਮਨੁੱਖਾ ਜਨਮ ਦੇ ਪ੍ਰਭੂ-ਭਗਤੀ ਕਰਨ ਦੇ ਉਦੇਸ਼ ਤੋਂ ਭਟਕ ਨਾ ਜਾਣ। ਇਸ ਲਈ ਲਾਵਾਂ ਦੀ ਬਾਣੀ ਵਿਚ ਇਸਤਰੀ-ਪੁਰਸ਼ ਨੂੰ ਇਹ ਸਪੱਸ਼ਟ ਕੀਤਾ ਗਿਆ ਹੈ ਕਿ ਗ੍ਰਹਿਸਥ ਵਿਚ ਵਿਚਰਦਿਆਂ ਓਸ ਪਰਮਾਤਮਾ ਦੀ ਭਗਤੀ ਕਰਨ ਦਾ ਨਿਸ਼ਾਨਾ ਸਦਾ ਆਪਣੇ ਚਿੱਤ ਵਿਚ ਰੱਖਣਾ ਹੈ। ਕਿਉਂਕਿ ਕਾਮ ਵਾਸ਼ਨਾ ਮਨੁੱਖ ਦੀ ਸਭ ਤੋਂ ਵੱਡੀ ਦੁਸ਼ਮਣ ਹੈ, ਜੋ ਮਨੁੱਖੀ ਮਨ ਨੂੰ ਭੋਗ-ਵਿਲਾਸ ਦੀ ਲਾਲਸਾ ਵਿਚ ਭਟਕਾਈ ਰੱਖਦੀ ਹੈ। ਇਸ ਲਈ ਮਨੁੱਖੀ ਜੀਵਨ ਦੇ ਵੱਖ-ਵੱਖ ਪੜਾਵਾਂ ਦੌਰਾਨ ਆਪਣੇ ਸਾਰੇ ਕਾਰ-ਵਿਹਾਰ ਕਰਦਿਆਂ ਪਰਮਾਤਮਾ ਦੀ ਭਗਤੀ ਕਰਨ ਦੀ ਸਿੱਖਿਆ ਦਿੱਤੀ ਗਈ ਹੈ। ਭਾਵ ਪਰਮਾਤਮਾ ਨੂੰ ਪਾਉਣ ਦੇ ਉਦੇਸ਼ ਨਾਲ ਵਿਆਹੁਤਾ ਜ਼ਿੰਦਗੀ ਜਿਊਣੀ ਹੈ।

ਗੁਰੂ ਸਾਹਿਬ ਨੇ ਇਸਤਰੀ ਅਤੇ ਪੁਰਸ਼ ਦੇ ਪਤੀ-ਪਤਨੀ ਬਣਨ ਉਪਰੰਤ ਰਿਸ਼ਤੇ ਵਿਚ ਇਮਾਨਦਾਰ ਬਣੇ ਰਹਿਣ ਬਾਬਤ ਫੁਰਮਾਇਆ ਹੈ- *ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥* (ਸ੍ਰੀ ਗੁਰੂ ਗ੍ਰੰਥ ਸਾਹਿਬ)। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ- *ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥* ਭਾਈ ਗੁਰਦਾਸ ਜੀ ਫੁਰਮਾਉਂਦੇ

ਹਨ- *ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।* (ਵਾਰ ਛੇਵੀਂ) ਅਤੇ *ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ।* (ਵਾਰ ਬਾਰ੍ਹਵੀਂ)। ਉਪਰੋਕਤ ਹਿਦਾਇਤਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਉਪਦੇਸ਼ ਇਸਤਰੀ ਅਤੇ ਪੁਰਸ਼ ਦੇ ਵਿਆਹ ਬਾਰੇ ਹਨ। ਇਥੇ ਸਪੱਸ਼ਟ ਰੂਪ ਵਿਚ ਇਸਤਰੀ ਅਤੇ ਮਰਦ ਬਾਰੇ ਲਿਖਿਆ ਗਿਆ ਹੈ ਨਾ ਕਿ ਆਤਮਾਵਾਂ ਬਾਰੇ।

ਇਹ ਤਰਕ ਦੇਣਾ ਗਲਤ ਹੈ ਕਿ ਧਰਮ ਦਾ ਵਿਰੋਧ ਸਮਲਿੰਗੀ ਅਨੰਦ ਕਾਰਜ ਨਾਲ ਇਸ ਕਰਕੇ ਹੈ ਕਿ ਧਰਮੀ ਲੋਕ ਸਮਝਦੇ ਹਨ ਕਿ ਕਾਮ ਭੋਗਣਾ ਕੇਵਲ ਅਬਾਦੀ ਵਧਾਉਣ ਲਈ ਹੈ, ਸਰੀਰਕ ਅਨੰਦ ਲਈ ਨਹੀਂ ਜਦਕਿ ਕਾਮ ਭੋਗਣਾ ਕੁਦਰਤੀ ਰੂਪ ਵਿਚ ਮਨੁੱਖੀ ਵਿਵਹਾਰ ਦਾ ਹਿੱਸਾ ਹੈ। ਅਸਲ ਵਿਚ ਸਿੱਖ ਧਰਮ ਅੰਦਰ ਵਿਆਹ ਦੀ ਰਸਮ ਨੂੰ 'ਕਾਮ ਵਾਸ਼ਨਾ' ਦੀ ਪੂਰਤੀ ਲਈ ਨਹੀਂ ਬਣਾਇਆ ਗਿਆ। ਮਨੁੱਖੀ ਸੁਭਾਅ ਅੰਦਰ ਕੁਦਰਤੀ ਰੂਪ ਵਿਚ ਮੁੱਖ ਪੰਜ ਤ੍ਰਿਸ਼ਨਾਵਾਂ ਪਾਈਆਂ ਜਾਂਦੀਆਂ ਹਨ- ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਅਤੇ ਸਿੱਖ ਧਰਮ ਇਨ੍ਹਾਂ ਵਿਚੋਂ ਕਿਸੇ ਇੱਕ ਦੀ ਵੀ ਪੂਰਤੀ ਦਾ ਹਾਮੀ ਨਹੀਂ। ਬਲਕਿ ਇਨ੍ਹਾਂ ਪੰਜਾਂ ਵਿਕਾਰਾਂ ਨੂੰ ਗੁਰਬਾਣੀ ਅੰਦਰ ਮਨੁੱਖ ਦੇ ਵੈਰੀ ਕਿਹਾ ਗਿਆ ਹੈ। ਜ਼ਰੂਰੀ ਤੌਰ 'ਤੇ ਪਤੀ-ਪਤਨੀ ਨੂੰ ਇੱਕ-ਦੂਜੇ ਪ੍ਰਤੀ ਇਮਾਨਦਾਰ ਰਹਿਣ ਦੀ ਪੁਰਜ਼ੋਰ ਹਿਦਾਇਤ ਕੀਤੀ ਗਈ ਹੈ ਕਿਉਂਕਿ ਧਰਮ ਦੀਆਂ ਸਿੱਖਿਆਵਾਂ ਮਨੁੱਖ ਨੂੰ ਬੇਈਮਾਨੀ, ਧੋਖੇਬਾਜ਼ੀ, ਫਰੇਬ, ਬਦਇਖਲਾਕੀ ਆਦਿ ਤੋਂ ਵਰਜਦੀਆਂ ਹਨ। ਕਾਮ ਵਾਸ਼ਨਾ ਵਿਚ ਅੰਨ੍ਹਾ ਹੋਇਆ ਮਨੁੱਖ ਆਪਣੇ ਜੀਵਨਸਾਥੀ ਨਾਲ ਤਾਂ ਧੋਖਾ ਕਰਦਾ ਹੀ ਹੈ ਨਾਲ ਹੀ ਅਧਰਮ ਦੇ ਰਾਹ 'ਤੇ ਵੀ ਚੱਲ ਪੈਂਦਾ ਹੈ। ਇਸੇ ਲਈ ਪੰਚ ਦੁਸ਼ਟਾਂ ਵਿਚੋਂ ਕਾਮ ਨੂੰ ਪਹਿਲੇ ਸਥਾਨ 'ਤੇ ਰੱਖਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਫੁਰਮਾਨ ਹਨ-

*-ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥*

*-ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥*

*-ਪਾਪੀ ਹੀਐ ਮੈ ਕਾਮੁ ਬਸਾਇ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥੧॥*

*-ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥*
*ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥*

ਉਕਤ ਪੰਕਤੀਆਂ ਤੋਂ ਸਪੱਸ਼ਟ ਹੈ ਕਿ ਸਿੱਖ ਧਰਮ ਅੰਦਰ ਕਾਮ ਨੂੰ ਮਨੁੱਖ ਦਾ ਵੱਡਾ ਦੁਸ਼ਮਣ ਮੰਨਿਆ ਗਿਆ ਹੈ ਅਤੇ ਇਨ੍ਹਾਂ ਪੰਜੇ ਵਿਕਾਰਾਂ ਨੂੰ ਮਾਰ ਕੇ, ਜਿੱਤ ਕੇ, ਕਾਬੂ ਕਰਕੇ ਅਧਿਆਤਮਕ ਮੰਡਲ ਵਿਚ ਪ੍ਰਵੇਸ਼ ਕਰਨਾ ਹੀ ਸਿੱਖ ਦੀ ਜ਼ਿੰਦਗੀ ਦਾ ਇੱਕ-ਮਾਤਰ ਉਦੇਸ਼ ਹੈ।

ਕੁਝ ਕੁ ਦਾ ਕਹਿਣਾ ਹੈ ਕਿ ਜੇਕਰ ਸਮਲਿੰਗੀ ਵਿਆਹ ਗਲਤ ਹੁੰਦਾ ਤਾਂ ਗੁਰੂ ਸਾਹਿਬ ਨੇ ਇਸ ਬਾਰੇ ਕਿਉਂ ਨਹੀਂ ਲਿਖਿਆ? ਇਸ ਤਰ੍ਹਾਂ ਤਾਂ ਹਰੇਕ ਧਰਮ ਅਤੇ ਸੱਭਿਅਕ ਸਮਾਜ ਅਨੁਸਾਰ ਪਰਿਵਾਰਕ ਰਿਸ਼ਤਿਆਂ ਵਿਚ ਸਰੀਰਕ ਸੰਬੰਧ ਬਣਾਉਣੇ ਪਾਪ ਹਨ, ਪਰੰਤੂ ਜੋ ਗੱਲਾਂ ਆਪ-ਮੁਹਾਰੇ ਸਪੱਸ਼ਟਤਾ ਰੱਖਦੀਆਂ ਹੋਣ ਉਨ੍ਹਾਂ ਬਾਰੇ ਲਿਖਣ ਦੀ ਭਲਾ ਕੀ ਲੋੜ? ਅਨੰਦ ਕਾਰਜ ਗੁਰੂ ਸਾਹਿਬਾਨ ਵੱਲੋਂ ਹੋਂਦ ਵਿਚ ਲਿਆਂਦਾ ਗਿਆ ਅਤੇ ਅਨੇਕਾਂ ਵਿਆਹ ਗੁਰੂ ਸਾਹਿਬਾਨ ਦੇ ਸਮੇਂ ਅਨੰਦ ਕਾਰਜ ਰਾਹੀਂ ਹੁੰਦੇ ਰਹੇ। ਦਸ ਪਾਤਸ਼ਾਹੀਆਂ ਦਾ ਸਰੀਰਕ ਰੂਪ ਵਿਚ ਗੁਰਿਆਈ ਦਾ ਸਮਾਂ ੨੦੦ ਸਾਲਾਂ ਤੋਂ ਵੱਧ ਹੈ ਅਤੇ ਇੰਨੇ ਲੰਮੇ ਸਮੇਂ ਦੌਰਾਨ ਗੁਰੂ ਸਾਹਿਬਾਨ ਨੇ ਸਮਾਜ ਅੰਦਰੋਂ ਅਨੇਕਾਂ ਕੁਰੀਤੀਆਂ ਖਤਮ ਕੀਤੀਆਂ ਸਨ। ਸਮਲਿੰਗੀ ਵਿਆਹ ਨੂੰ ਕਿਸੇ ਵੀ ਧਰਮ ਨੇ ਪ੍ਰਵਾਨ ਨਹੀਂ ਕੀਤਾ, ਜੇਕਰ ਗੁਰੂ ਸਾਹਿਬ ਇਸ ਨੂੰ ਕੋਈ ਸਮਾਜਕ ਕੁਰੀਤੀ ਸਮਝਦੇ ਹੁੰਦੇ ਤਾਂ ਉਹ ਇਸ ਕੁਰੀਤੀ ਨੂੰ ਵੀ ਮਿਟਾ ਦਿੰਦੇ, ਪਰੰਤੂ ਉਨ੍ਹਾਂ ਅਜਿਹਾ ਨਹੀਂ ਕੀਤਾ। ਇਸ ਤੋਂ ਇਲਾਵਾ ਗੁਰ-ਇਤਿਹਾਸ ਅਤੇ ਸਿੱਖ-ਇਤਿਹਾਸ ਅੰਦਰ ਸਮਲਿੰਗੀ ਅਨੰਦ ਕਾਰਜ ਦੀ ਇੱਕ ਵੀ ਉਦਾਹਰਨ ਨਹੀਂ ਮਿਲਦੀ।

ਸਮਲਿੰਗੀ ਵਿਆਹ ਨੂੰ ਪ੍ਰਵਾਨਗੀ ਮਿਲਣ ਨਾਲ ਭਵਿੱਖ ਵਿਚ ਸਮਲਿੰਗਿਕ ਲੋਕ, ਮਾਤਾ-ਪਿਤਾ ਬਣਨ ਲਈ ਕੁਦਰਤ ਨਾਲ ਛੇੜਛਾੜ ਕਰਨ ਵੱਲ ਵੀ ਤੁਰ ਪੈਣਗੇ ਕਿਉਂਕਿ ਵਿਗਿਆਨ ਨੇ ਕਈ ਸੰਭਾਵਨਾਵਾਂ ਪੈਦਾ ਕਰ ਦਿੱਤੀਆਂ ਹਨ। ਬੱਚਾ ਗੋਦ ਲੈਣ ਦੀ ਮੰਗ ਵੀ ਉਠੇਗੀ, ਸ਼ਾਇਦ ਮੰਨੀ ਵੀ ਜਾਵੇ। ਗੋਦ ਲਏ ਗਏ ਬੱਚਿਆਂ ਦੀ ਮਾਨਸਿਕਤਾ ਕਿੱਧਰ ਨੂੰ ਜਾਵੇਗੀ? ਉਹ ਸਮਾਜ ਵਿਚ ਕਿਸ ਤਰ੍ਹਾਂ ਘੁਲ-ਮਿਲ ਸਕਣਗੇ? ਭਾਵੇਂ ਸਮਲਿੰਗਕਾਂ ਵੱਲੋਂ ਗੋਦ ਲਏ ਗਏ ਬੱਚੇ ਸਮਲਿੰਗਕ ਨਾ ਵੀ ਹੋਣ ਤਾਂ ਵੀ ਆਮ ਲੋਕ ਉਨ੍ਹਾਂ ਨਾਲ ਕਿਵੇਂ ਮਿਲਵਰਤਨ ਕਰਨਗੇ ਜੇਕਰ ਉਹ ਬੱਚੇ ਅਜਿਹੇ ਪਰਿਵਾਰ ਨਾਲ ਸੰਬੰਧਤ ਹੋਣਗੇ ਜੋ ਆਮ ਮਨੁੱਖੀ ਮਾਨਸਿਕਤਾ ਦੇ ਵਿਪਰੀਤ ਅਤੇ ਕਾਮੁਕਤਾ ਦੇ ਆਧਾਰ ਉਪਰ ਬਣਿਆ ਹੋਵੇਗਾ। ਕਿਤੇ ਸਮਾਜ ਕਾਨੂੰਨੀ ਤੌਰ 'ਤੇ ਵਿਭਚਾਰ ਦੀ ਬਿਮਾਰੀ ਦਾ ਸ਼ਿਕਾਰ ਨਾ ਹੋ ਜਾਵੇ ਕਿਉਂਕਿ ਸਮਲਿੰਗੀ ਵਿਆਹ ਦੀ ਮੰਗ ਦਾ ਆਧਾਰ ਕਾਮੁਕਤਾ ਹੈ।

ਪਸ਼ੂ, ਜਾਨਵਰ ਤੇ ਪੰਛੀ ਜਿਨ੍ਹਾਂ ਵਿਚ ਸੋਚਣ ਸ਼ਕਤੀ ਨਹੀਂ, ਦਿਮਾਗ ਵੀ ਚੇਤੰਨ ਨਹੀਂ, ਪਰੰਤੂ ਕੁਦਰਤੀ ਵਰਤਾਰੇ ਅਨੁਸਾਰ ਇਨ੍ਹਾਂ ਅੰਦਰ ਵੀ ਨਰ ਤੇ ਮਾਦੇ ਦਾ ਮਿਲਾਪ ਹੈ। ਜੇਕਰ ਸਮਲਿੰਗੀ ਵਿਆਹ ਨੂੰ ਸਮਾਜ ਲਈ ਸਹੀ ਠਹਿਰਾਇਆ ਜਾਵੇ ਤਾਂ ਇਹ ਕੁਦਰਤ ਵੱਲੋਂ ਨੀਯਤ ਕੀਤੀ ਗਈ 'ਨਰ' ਤੇ 'ਮਾਦੇ' ਦੀ ਲੋੜ ਅਤੇ ਮਹੱਤਤਾ ਨੂੰ ਗਲਤ ਦਰਸਾਏਗਾ। ਇਸ ਤਰ੍ਹਾਂ ਪਰਿਵਾਰ ਬਣਾਉਣ ਦੀ ਮਹੱਤਤਾ ਘੱਟ ਹੋ ਜਾਵੇਗੀ ਜੋ ਸਮਾਜਕ ਢਾਂਚੇ ਦਾ ਧੁਰਾ ਹੁੰਦੀ ਹੈ। ਇਨਸਾਨ ਧਰਤੀ ਉਪਰ ਜਨਮ ਲੈਂਦਾ ਹੈ ਅਤੇ ਮਰ ਜਾਂਦਾ ਹੈ, ਪਰੰਤੂ ਧਰਮ ਅਤੇ ਕੁਦਰਤ ਦੇ ਨਿਯਮ ਇਨਸਾਨ ਦੀ ਹੋਂਦ ਜਾਂ ਅਣਹੋਂਦ ਨਾਲ ਨਹੀਂ ਬਦਲ ਸਕਦੇ।

ਸਮਲਿੰਗੀ ਵਿਆਹ ਨੂੰ ਮਨੁੱਖੀ ਅਧਿਕਾਰ ਨਾਲ ਜੋੜਨ ਦਾ ਯਤਨ ਕੀਤਾ ਜਾਂਦਾ ਹੈ ਤਾਂ ਜੋ ਇਸ ਨੂੰ ਧਰਮ ਉਪਰ ਥੋਪਿਆ ਜਾ ਸਕੇ। ਇਤਿਹਾਸ ਨੂੰ ਵਾਚਿਆਂ ਪਤਾ ਚੱਲਦਾ ਹੈ ਕਿ ਸਮਾਜ ਨੂੰ ਇਹ ਮਨੁੱਖੀ ਅਧਿਕਾਰ ਧਰਮ ਨੇ ਹੀ ਪ੍ਰਦਾਨ ਕੀਤੇ ਹਨ। ਧਰਮ ਤੋਂ ਪਹਿਲਾਂ ਸਮਾਜ ਅੰਦਰ ਅਧਰਮ, ਪਾਪ, ਜ਼ੁਲਮ, ਵਾਸ਼ਨਾਵਾਂ, ਕੁਰੀਤੀਆਂ ਦਾ ਬੋਲਬਾਲਾ ਸੀ। ਧਰਮ ਤੋਂ ਪਹਿਲਾਂ ਦੇ ਹਾਲਾਤਾਂ ਬਾਰੇ ਦੱਸਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ- *ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥ ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥* ਅਜੋਕੇ ਸੱਭਿਅਕ ਸਮਾਜ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਮਨੁੱਖੀ ਅਧਿਕਾਰਾਂ ਦਾ ਖੁੱਲ੍ਹ ਕੇ ਘਾਣ ਕੀਤਾ ਜਾਂਦਾ ਸੀ। ਤਕੜੇ ਲੋਕਾਂ ਵੱਲੋਂ ਗਰੀਬ ਜਾਂ ਕਮਜ਼ੋਰ ਲੋਕਾਂ ਨੂੰ ਗੁਲਾਮ ਬਣਾ ਕੇ ਉਨ੍ਹਾਂ ਨਾਲ ਹਰ ਤਰ੍ਹਾਂ ਦੇ ਅਣਮਨੁੱਖੀ ਤਸ਼ੱਦਦ ਅਤੇ ਕੁਕਰਮ ਕੀਤੇ ਜਾਂਦੇ ਸਨ ਅਤੇ ਉਨ੍ਹਾਂ ਦੀ ਜ਼ਿੰਦਗੀ ਨਰਕ ਦੇ ਤੁਲ ਬਣਾ ਦਿੱਤੀ ਜਾਂਦੀ ਸੀ। ਇਨ੍ਹਾਂ ਕੁਕਰਮਾਂ ਪਿੱਛੇ ਕਾਮ ਦੀ ਵਾਸ਼ਨਾ ਪ੍ਰਚੰਡ ਸੀ। ਕਾਮ-ਵੱਸ ਹੀ ਰਾਜਿਆਂ ਵੱਲੋਂ ਸੈਂਕੜੇ ਰਾਣੀਆਂ ਰੱਖੀਆਂ ਜਾਂਦੀਆਂ ਸਨ ਅਤੇ ਇਸਤਰੀਆਂ ਨਾਲ ਬਲਾਤਕਾਰ ਹੋਣੇ ਆਮ ਗੱਲ ਸੀ, ਜੋ ਕਾਮੁਕ ਮਾਨਸਿਕਤਾ ਦੀ ਸਿਖ਼ਰ ਵਿਚੋਂ ਉਪਜਿਆ ਵਰਤਾਰਾ ਸੀ। ਸਮਾਜ ਅੰਦਰ ਅਸੱਭਿਅਕ ਮਾਨਸਿਕਤਾ ਵਾਲੇ ਲੋਕ ਵੀ ਪੈਦਾ ਹੁੰਦੇ ਰਹਿੰਦੇ ਹਨ। ਜਿਨ੍ਹਾਂ ਦਾ ਦਿਮਾਗ਼ ਕਿਸੇ ਕੁਕਰਮ ਨੂੰ ਕਰਨ ਲਈ ਸਦਾ ਵਿਚਲਿਤ ਰਹਿੰਦਾ ਹੈ। ਗੁਰਬਾਣੀ ਦਾ ਫੁਰਮਾਨ ਹੈ- *ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥ ਅਸੰਖ ਅਮਰ ਕਰਿ ਜਾਹਿ ਜੋਰ॥ ਅਸੰਖ ਗਲਵਢ ਹਤਿਆ ਕਮਾਹਿ॥ ਅਸੰਖ ਪਾਪੀ ਪਾਪੁ ਕਰਿ ਜਾਹਿ॥ ਅਸੰਖ ਕੂੜਿਆਰ ਕੂੜੇ ਫਿਰਾਹਿ॥ ਅਸੰਖ ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ॥...* ਅਤੇ *ਕਾਮਿ ਕਰੋਧਿ ਨਗਰੁ ਬਹੁ ਭਰਿਆ....* ਅਨੇਕਾਂ ਉਦਾਹਰਣਾਂ ਮੁਤਾਬਕ ਸਦੀਆਂ ਤੋਂ ਮਨੁੱਖਾਂ ਅੰਦਰ ਅਸੱਭਿਅਕ ਪ੍ਰਵਿਰਤੀਆਂ ਜਨਮ ਲੈਂਦੀਆਂ ਆ ਰਹੀਆਂ ਹਨ। ਕਾਮ ਵਾਸ਼ਨਾ ਜਿਸ ਹੱਦ ਤਕ ਮੰਦੇ ਖਿਆਲਾਂ ਅਤੇ ਕੁਕਰਮਾਂ ਤਕ ਪਹੁੰਚਾ ਸਕਦੀ ਹੈ ਉਹ ਮਨੁੱਖੀ ਸੋਚ ਤੋਂ ਬਹੁਤ ਪਰ੍ਹੇ ਹੈ।

ਕਾਮੁਕਤਾ ਨਾਲ ਸਬੰਧਤ ਕਈ ਤਰ੍ਹਾਂ ਦੀਆਂ ਮਾਨਸਿਕਤਾਵਾਂ/ਲਿੰਗ-ਭੇਦ ਪਛਾਣਾਂ/ਮਨੋਬਿਰਤੀਆਂ ਆਦਿ ਵਾਲੇ ਮਨੁੱਖ ਪੈਦਾ ਹੁੰਦੇ ਰਹਿੰਦੇ ਹਨ। ਜਿਵੇਂ ਕਿ- (੧) ਹੀਟਰੋਸੈਕਸੁਅਲ (Hetero Sexual): ਉਹ ਲੋਕ ਜੋ ਵਿਪਰੀਤ ਲਿੰਗ ਨਾਲ ਸੰਬੰਧ ਬਣਾਉਂਦੇ ਹਨ, ਭਾਵ ਔਰਤ ਅਤੇ ਮਰਦ ਦਾ ਇੱਕ-ਦੂਜੇ ਨਾਲ ਸੰਬੰਧ। (੨) ਗੇ (Gay): ਉਹ ਮਰਦ ਜੋ ਦੂਜੇ ਮਰਦ ਨਾਲ ਸੰਬੰਧ ਬਣਾਉਂਦਾ ਹੈ। (੩) ਲੈਸਬਿਅਨ (Lesbian): ਉਹ ਔਰਤ ਜੋ ਦੂਜੀ ਔਰਤ ਨਾਲ ਸੰਬੰਧ ਬਣਾਉਂਦੀ ਹੈ। ਗੇ ਅਤੇ ਲੈਸਬਿਅਨ ਨੂੰ ਹੋਮੋਸੈਕਸੂਅਲ (HomoSexual) ਭਾਵ ਸਮਲਿੰਗੀ ਕਿਹਾ ਜਾਂਦਾ ਹੈ। (੪) ਬਾਈਸੈਕਸੂਅਲ (Bi-Sexual): ਉਹ ਲੋਕ ਜੋ ਦੋਵੇਂ ਲਿੰਗਾਂ ਪ੍ਰਤੀ ਆਕਰਸ਼ਿਤ ਹੁੰਦੇ ਹਨ, ਭਾਵ ਇੱਕ ਔਰਤ ਕਿਸੇ ਮਰਦ ਅਤੇ ਔਰਤ ਦੋਨਾਂ ਨਾਲ ਸੰਬੰਧ ਬਣਾਉਂਦੀ ਹੈ ਅਤੇ ਮਰਦ ਕਿਸੇ ਔਰਤ ਅਤੇ ਮਰਦ ਦੋਨਾਂ ਨਾਲ ਸੰਬੰਧ ਬਣਾਉਂਦਾ ਹੈ। (੫) ਮੋਨੋਗੈਮਸ (Monogamous): ਉਹ ਵਿਅਕਤੀ ਜੋ ਕੇਵਲ ਇੱਕ ਜੀਵਨਸਾਥੀ ਨਾਲ ਵਿਆਹੁਤਾ ਜ਼ਿੰਦਗੀ ਜਿਊਂਦਾ ਹੈ। (੬) ਪੋਲੀਗੈਮੀ (Polygamy): ਉਹ ਵਿਅਕਤੀ ਜੋ ਇੱਕ ਤੋਂ ਵੱਧ ਜੀਵਨਸਾਥੀਆਂ ਨਾਲ ਵਿਆਹੁਤਾ ਜ਼ਿੰਦਗੀ ਜਿਊਂਦਾ ਹੈ। (੭) ਓਪਨ ਮੈਰਿਜ (Open Marriage): ਉਹ ਮਰਦ ਜਾਂ ਔਰਤ ਜੋ ਵਿਆਹੁਤਾ ਹੁੰਦਿਆਂ ਹੋਇਆਂ ਖੁੱਲ੍ਹੇਆਮ ਕਿਸੇ ਦੂਜੇ ਨਾਲ ਵੀ ਸੰਬੰਧ ਬਣਾਵੇ ਅਤੇ ਉਸਦੇ ਜੀਵਨਸਾਥੀ ਨੂੰ ਕੋਈ ਇਤਰਾਜ ਨਾ ਹੋਵੇ। (੮) ਟਰਾਂਸਜੈਂਡਰ (Transgender): ਉਹ ਵਿਅਕਤੀ ਜਿਸਦੀ ਨਿੱਜੀ ਪਛਾਣ ਅਤੇ ਲਿੰਗ ਦੀ ਭਾਵਨਾ ਉਸਦੇ ਜਨਮ ਲਿੰਗ ਨਾਲ ਮੇਲ ਨਹੀਂ ਖਾਂਦੀ ਅਤੇ ਜੋ ਲੋਕ ਡਾਕਟਰੀ ਸਹਾਇਤਾ ਨਾਲ ਇੱਕ ਤੋਂ ਦੂਜੇ ਲਿੰਗ ਵਿਚ ਤਬਦੀਲੀ ਕਰਦੇ ਹਨ। (੯) ਸੁਡੋਹਰਮਾਫ੍ਰੋਡਿਟਿਜ਼ਮ (Pseudohermaphroditism): ਉਹ ਵਿਅਕਤੀ ਜਿਸਦੀ ਬਾਹਰੀ ਜਣਨ-ਅੰਗ ਆਪਣੀ ਲਿੰਗ ਪਛਾਣ ਦੇ ਨਾਲ-ਨਾਲ ਦੂਜੇ/ਵਿਪਰੀਤ ਲਿੰਗ ਦੇ ਵਰਗਾ ਹੋਵੇ। (੧੦) ਬੇਸਟੀਐਲਟੀ (Bestiality): ਉਹ ਲੋਕ ਜੋ ਜਾਨਵਰਾਂ ਨਾਲ ਕਾਮ ਭੋਗਦੇ ਹਨ। (੧੧) ਪੀਡੋਫਾਈਲ (Pedophile): ਉਹ ਲੋਕ ਜੋ ਛੋਟੇ-ਛੋਟੇ ਬੱਚਿਆਂ ਪ੍ਰਤੀ ਕਾਮੁਕ ਮਾਨਸਿਕਤਾ ਰੱਖਦੇ ਹਨ। (੧੨) ਹਾਈਪਰਸੈਕਸੁਐਲਿਟੀ (HyperSexuality): ਜੋ ਵਿਅਕਤੀ ਕਿਸੇ ਦੇ ਹੱਥ ਜਾਂ ਪੈਰ ਦੇਖ ਕੇ, ਆਵਾਜ਼ ਸੁਣ ਕੇ, ਕਿਸੇ ਦੀ ਬਾਂਹ ਦੇਖ ਕੇ ਆਦਿ ਨਾਲ ਕਾਮੁਕ ਹੋ ਜਾਂਦਾ ਹੈ। ਕਈ ਲੋਕ ਬਜ਼ੁਰਗਾਂ ਪ੍ਰਤੀ ਕਾਮੁਕਤਾ ਰੱਖਦੇ ਹਨ। ਕਈਆਂ ਦੀ ਮਾਨਸਿਕਤਾ ਔਰਤਾਂ ਦੀ ਇੱਜ਼ਤ ਲੁੱਟਣ ਵਾਲੀ ਹੁੰਦੀ ਹੈ। ਅਜਿਹੇ ਮਨੁੱਖਾਂ ਬਾਰੇ ਪੱਛਮੀ ਦੇਸ਼ਾਂ ਅੰਦਰ ਸ਼੍ਰੇਣੀਬੱਧ ਰੂਪ ਵਿਚ ਪਛਾਣ ਕੀਤੀ ਗਈ ਹੈ। ਇਸ ਤੋਂ ਇਲਾਵਾ ਏਸੈਕਸੁਅਲ (ASexual), ਡੇਮੀਸੈਕਸੁਅਲ (DemiSexual), ਗ੍ਰੇਸੈਕਸੁਅਲ (GreySexual) ਆਦਿ ਵੀ ਸੁਣਨ ਵਿਚ ਆ ਰਹੀਆਂ ਹਨ।

ਕੁਦਰਤੀ ਰੂਪ ਵਿਚ ਕਈ ਤਰ੍ਹਾਂ ਦੇ ਮਨੁੱਖ ਵੱਖਰੀ-ਵੱਖਰੀ ਮਾਨਸਿਕਤਾ ਨਾਲ ਇਸ ਧਰਤੀ ਉਪਰ ਪੈਦਾ ਹੁੰਦੇ ਰਹਿੰਦੇ ਹਨ, ਪਰੰਤੂ ਪ੍ਰਾਚੀਨ ਸਮੇਂ ਤੋਂ ਧਰਮ ਅਧੀਨ ਸਮਾਜ ਦੇ ਬਣਾਏ ਗਏ ਨਿਯਮਾਂ ਅਨੁਸਾਰ ਹੀਟਰੋਸੈਕਸੁਅਲ ਤੋਂ ਇਲਾਵਾ ਬਾਕੀ ਲੋਕ ਸੱਭਿਅਕ ਸਮਾਜ ਅੰਦਰ ਵਿਆਹ ਕਰਨ ਲਈ ਪ੍ਰਵਾਨ ਨਹੀਂ ਹੋਏ ਭਾਵ ਕੇਵਲ ਮਰਦ ਅਤੇ ਇਸਤਰੀ ਦਾ ਆਪਸੀ ਵਿਆਹ ਪ੍ਰਵਾਨ ਕੀਤਾ ਗਿਆ ਹੈ। ਸੰਸਾਰ ਅੰਦਰ ਵੱਖਰੇ-ਵੱਖਰੇ ਮਨੁੱਖ, ਵੱਖਰੀਆਂ-ਵੱਖਰੀਆਂ ਮਾਨਸਿਕਤਾਵਾਂ ਅਤੇ ਵਿਚਾਰਧਾਰਾਵਾਂ ਜਨਮ ਲੈਂਦੀਆਂ ਰਹਿੰਦੀਆਂ ਹਨ ਪ੍ਰੰਤੂ ਗ਼ੈਰ-ਪ੍ਰਵਾਨਿਤ ਸੰਬੰਧਾਂ ਲਈ ਕਦੇ ਵੀ ਧਰਮ ਨੇ ਆਪਣੇ ਨਿਯਮ ਨਹੀਂ ਬਦਲੇ ਅਤੇ ਨਾ ਹੀ ਬਦਲੇ ਜਾ ਸਕਦੇ ਹਨ। ਲੋਕਾਂ ਵੱਲੋਂ ਘੜੀਆਂ ਵਿਚਾਰਧਾਰਾਵਾਂ ਅਤੇ ਬਿਰਤੀਆਂ ਦੇ ਪ੍ਰਭਾਵ ਹੇਠ ਸਿੱਖ ਧਰਮ ਦੇ ਨਿਯਮਾਂ ਵਿਚ ਬਦਲਾਅ ਨਹੀਂ ਕੀਤਾ ਜਾ ਸਕਦਾ, ਬਲਕਿ ਧਰਮ ਆਪਣੀਆਂ ਸਿੱਖਿਆਵਾਂ ਰਾਹੀਂ ਸਮਾਜਕ ਕੁਰੀਤੀਆਂ ਨੂੰ ਦੂਰ ਕਰਦਾ ਹੈ। ਜੇਕਰ ਸਮਾਜ ਨੂੰ ਧਰਮ ਦੇ ਪ੍ਰਭਾਵ ਹੇਠੋਂ ਕੱਢ ਦਿੱਤਾ ਜਾਵੇ ਤਾਂ ਸਮਾਜ ਮੁੜ ਸਦੀਆਂ ਪਹਿਲੋਂ ਵਾਲੀ ਦਰਿੰਦਗੀ, ਵਹਿਸ਼ੀ ਤੇ ਵਾਸ਼ਨਾਵਾਂ ਭਰੀ ਦਲਦਲ ਵਿਚ ਗ੍ਰਸਤ ਹੋ ਜਾਵੇਗਾ।

ਗੁਰੂ ਸਾਹਿਬਾਨ ਨੇ ਸਮੁੱਚੀ ਮਨੁੱਖਤਾ ਨੂੰ ਅਕਾਲ ਪੁਰਖ ਦੀ ਭਗਤੀ ਦਾ ਮਾਰਗ ਦਿਖਾਉਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਕੀਤੀ ਤਾਂ ਜੋ ਸਿੱਖ ਆਪਣਾ ਜੀਵਨ ਸਫਲਾ ਕਰ ਸਕੇ, ਨਾ ਕਿ ਵਿਸ਼ਵੀਕਰਨ ਦੇ ਪ੍ਰਭਾਵ ਹੇਠ ਆ ਕੇ ਸਿੱਖ ਆਪਣੇ ਮੂਲ ਤੋਂ ਪਰ੍ਹੇ ਚਲਾ ਜਾਵੇ। ਸਿੱਖ ਧਰਮ ਦੀ ਨਿਰਮਲਤਾ, ਮਨੁੱਖਤਾਵਾਦੀ ਸਿਧਾਂਤਾਂ ਅਤੇ ਸਮੁੱਚੀ ਲੋਕਾਈ ਨੂੰ ਆਪਣੇ ਕਲਾਵੇ ਵਿਚ ਲੈਣ ਦੀ ਦਿਆਲਤਾ ਨੂੰ ਸਹਾਰਾ ਬਣਾ ਕੇ ਪੱਛਮੀ ਸੱਭਿਅਤਾ ਨੂੰ ਸਿੱਖੀ ਵਿਚ ਰਲਾਉਣ ਦੀ ਕੋਸ਼ਿਸ਼ ਡੂੰਘੀ ਸਾਜ਼ਿਸ਼ ਦਾ ਹਿੱਸਾ ਹੈ। ਸਿੱਖ ਧਰਮ ਇੱਕ ਵੱਖਰਾ ਧਰਮ ਹੋਣ ਕਾਰਨ ਗੁਰੂ ਸਾਹਿਬ ਨੇ ਸਿੱਖ ਵਿਆਹ ਲਈ ਵੱਖਰੀ ਵਿਧੀ 'ਅਨੰਦ ਸੰਸਕਾਰ' ਕਾਇਮ ਕੀਤੀ। ਪੱਛਮੀ ਪ੍ਰਭਾਵ ਨੇ ਕੁਝ ਸਿੱਖਾਂ ਦਾ ਬ੍ਰੇਨਵਾਸ਼ ਕਰ ਦਿੱਤਾ ਹੈ। ਇਨ੍ਹਾਂ ਨੂੰ ਸਮਝ ਹੀ ਨਹੀਂ ਕਿ ਅਨੰਦ ਕਾਰਜ ਦਾ ਮਹੱਤਵ ਕੀ ਹੈ।

ਪੱਛਮੀ ਵਿਚਾਰਧਾਰਾ ਦੇ ਅਧੀਨ ਸਮਲਿੰਗੀ ਅਨੰਦ ਕਾਰਜ ਨੂੰ ਬਰਾਬਰਤਾ ਤੇ ਆਜ਼ਾਦੀ ਦੇ ਅਧਿਕਾਰ ਨਾਲ ਜੋੜ ਕੇ ਸਿੱਖੀ ਰਹੁ-ਰੀਤਾਂ ਉਪਰ ਹਮਲਾ ਕੀਤਾ ਜਾ ਰਿਹਾ ਹੈ। ਜਦਕਿ ਬਰਾਬਰਤਾ ਤੇ ਆਜ਼ਾਦੀ ਦਾ ਨਿੱਘ ਸਮਾਜ ਦੇ ਨਿਯਮਾਂ ਦੇ ਦਾਇਰੇ ਅੰਦਰ ਰਹਿ ਕੇ ਹੀ ਮਾਨਣਾ ਪੈਂਦਾ ਹੈ। ਇਹ ਅਧਿਕਾਰ ਸਮਾਜ ਵੱਲੋਂ ਹੀ ਪ੍ਰਦਾਨ ਕੀਤੇ ਗਏ ਹਨ ਅਤੇ ਸਮਾਜਕ ਨਿਯਮ ਹੀ ਇਨ੍ਹਾਂ ਅਧਿਕਾਰਾਂ ਦੀ ਰੱਖਿਆ ਕਰਦੇ ਹਨ। ਧਰਮ ਤੇ ਸਮਾਜ ਦੇ ਨਿਯਮਾਂ ਤੋਂ ਬਾਹਰ ਕੋਈ ਵੀ ਬਰਾਬਰਤਾ ਤੇ ਆਜ਼ਾਦੀ ਦੀ ਹੋਂਦ ਨਹੀਂ ਹੁੰਦੀ। ਜਿਨ੍ਹਾਂ ਨੂੰ ਪੱਛਮੀ ਦੇਸ਼ਾਂ ਦੀ ਵਿਚਾਰਧਾਰਾ ਸਹੀ ਜਾਪਦੀ ਹੈ ਉਹ ਵਿਆਹ ਵੀ ਪੱਛਮੀ ਦੇਸ਼ਾਂ ਦੀ ਰੀਤ ਅਨੁਸਾਰ ਕਿਉਂ ਨਹੀਂ ਕਰਵਾ ਲੈਂਦੇ? ਜੇਕਰ ਧਰਮ ਦੇ ਨਿਯਮਾਂ ਦਾ ਦਾਇਰਾ ਟੱਪ ਸਕਦੇ ਹੋ ਤਾਂ ਫਿਰ ਧਰਮ ਰਾਹੀਂ ਵਿਆਹ ਕਰਵਾਉਣ ਦੀ ਲੋੜ ਹੀ ਕੀ ਹੈ? ਸਮਲਿੰਗੀ ਲੋਕਾਂ ਨਾਲ ਕਿਸੇ ਦਾ ਕੋਈ ਵੈਰ ਨਹੀਂ। ਉਹ ਆਪਣੀ ਨਿੱਜੀ ਜ਼ਿੰਦਗੀ ਵਿਚ ਜੋ ਮਰਜ਼ੀ ਕਰਨ ਕਿਸੇ ਨੂੰ ਭਲਾ ਕੀ ਇਤਰਾਜ਼। ਪਰੰਤੂ ਸਿੱਖ ਧਰਮ ਵਿਚ ਬਰਾਬਰਤਾ ਤੇ ਆਜ਼ਾਦੀ ਦੇ ਨਾਮ 'ਤੇ ਸਿੱਖ ਰਹਿਤ ਮਰਯਾਦਾ ਦੀ ਉਲੰਘਣਾਂ ਕਦਾਚਿਤ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ।

ਸਮਲਿੰਗੀ ਵਿਆਹ ਦਾ ਪ੍ਰਚਾਰ ਤੇ ਹਿਮਾਇਤ ਕਰਨ ਵਾਲਿਆਂ ਵਿਚ ਚੰਗੀ ਗਿਣਤੀ ਵਿਚ ਨਾਸਤਕ ਲੋਕਾਂ ਦੀ ਭੀੜ ਹੈ। ਲੰਮੇ ਸਮੇਂ ਤੋਂ ਨਾਸਤਕ ਲੋਕਾਂ ਵੱਲੋਂ ਕਿਸੇ ਨਾ ਕਿਸੇ ਰੂਪ ਵਿਚ ਪਰਮਾਤਮਾ ਦੀ ਹੋਂਦ ਉਪਰ ਸਵਾਲ ਖੜ੍ਹੇ ਕੀਤੇ ਜਾਂਦੇ ਹਨ ਅਤੇ ਅਜੀਬੋ-ਗਰੀਬ ਤਰਕ ਦੇ ਕੇ ਧਰਮ ਦੀਆਂ ਸਿੱਖਿਆਵਾਂ ਨੂੰ ਗਲਤ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਬੋਲਣ ਦੀ ਆਜ਼ਾਦੀ ਦਾ ਦੁਰਉਪਯੋਗ ਕਰਦਿਆਂ ਨਾਸਤਕ ਲੋਕ ਖੁੱਲ੍ਹ ਕੇ ਪਰਮਾਤਮਾ ਤੇ ਧਰਮ ਦੇ ਵਿਰੁੱਧ ਬੋਲ ਰਹੇ ਹਨ। ਇਸੇ ਪ੍ਰਭਾਵ ਹੇਠ ਸੰਸਾਰ ਭਰ ਵਿਚ ਖਾਸਕਰ ਪੱਛਮੀ ਦੇਸ਼ਾਂ ਵਿਚ ਨਾਸਤਕ ਲੋਕਾਂ ਦੀ ਗਿਣਤੀ ਵਧੀ ਹੈ। ਸਮਾਜ ਅੰਦਰ ਆਸਤਕ ਅਤੇ ਨਾਸਤਕ ਦੋਵਾਂ ਤਰ੍ਹਾਂ ਦੇ ਲੋਕ ਆਰੰਭ ਤੋਂ ਹੀ ਪੈਦਾ ਹੁੰਦੇ ਆ ਰਹੇ ਹਨ ਪਰੰਤੂ ਸਮਾਜ ਨੂੰ ਸੱਭਿਅਕ ਬਣਾਉਣ ਵਿਚ ਕੇਵਲ ਆਸਤਕ ਲੋਕਾਂ ਦਾ ਯੋਗਦਾਨ ਰਿਹਾ ਹੈ, ਜਿਨ੍ਹਾਂ ਨੇ ਧਰਮ ਤੋਂ ਮਾਰਗ ਦਰਸ਼ਨ ਲੈ ਕੇ ਮਨੁੱਖੀ ਅਧਿਕਾਰਾਂ ਅਤੇ ਸਮਾਜਕ ਨਿਯਮਾਂ ਦਾ ਨਿਰਮਾਣ ਕੀਤਾ। ਇਹ ਸੱਭਿਅਕ ਸਮਾਜ ਹੀ ਹੈ ਜੋ ਇਨਸਾਨ ਅਤੇ ਜਾਨਵਰ ਵਿਚ ਫਰਕ ਨੂੰ ਦਰਸਾਉਂਦਾ ਤੇ ਨਿਖੇੜਦਾ ਹੈ। ਧਰਮ ਅਧੀਨ ਬਣਿਆ ਸੱਭਿਅਕ ਸਮਾਜ ਵਹਿਸ਼ੀ ਮਾਨਸਿਕਤਾ ਕੋਲੋਂ ਮਾਸੂਮ ਲੋਕਾਂ ਨੂੰ ਸੁਰੱਖਿਆ ਪ੍ਰਦਾਨ ਕਰਦਾ ਹੈ।

ਸੱਭਿਅਕ ਸਮਾਜ ਵਿਚ 'ਵਿਆਹ' ਦੀ ਪਰੰਪਰਾ ਪਰਿਵਾਰ ਨੂੰ ਅੱਗੇ ਵਧਾਉਣ, ਸੰਤਾਨ ਪ੍ਰਾਪਤ ਕਰਨ ਲਈ ਜਾਂ ਕਹਿ ਲਉ ਕਿ ਮਨੁੱਖੀ ਨਸਲ ਨੂੰ ਇਸ ਧਰਤੀ ਤੋਂ ਖਤਮ ਹੋਣ ਤੋਂ ਬਚਾਉਣ ਲਈ ਹੋਂਦ ਵਿਚ ਆਈ। ਸਮਾਜ ਦੀਆਂ ਕਦਰਾਂ-ਕੀਮਤਾਂ ਜਾਂ ਰੀਤਾਂ ਅਨੁਸਾਰ ਕਿਸੇ ਗ਼ੈਰ-ਰਿਸ਼ਤੇਦਾਰ ਨਾਲ ਪਰਿਵਾਰ ਅੱਗੇ ਵਧਾਉਣ ਤੋਂ ਪਹਿਲਾਂ ਇੱਕ ਰਿਸ਼ਤਾ ਕਾਇਮ ਕਰਨ ਲਈ 'ਵਿਆਹ' ਦੀ ਰਸਮ ਕਾਇਮ ਕੀਤੀ ਗਈ। ਜੋ ਸਦੀਆਂ ਤੋਂ ਹਰ ਧਰਮ ਦੇ ਲੋਕਾਂ ਅੰਦਰ ਪ੍ਰਵਾਨ ਹੈ। ਭਾਵੇਂ ਹਰ ਧਰਮ ਦੇ ਰੀਤੀ-

ਰਿਵਾਜ਼ ਤੇ ਸਿੱਖਿਆਵਾਂ ਵੱਖ-ਵੱਖ ਹਨ ਪਰ 'ਵਿਆਹ' ਦੀ ਰਸਮ ਨੂੰ ਲਗਭਗ ਸਭ ਧਰਮਾਂ ਨੇ ਪ੍ਰਵਾਨ ਕੀਤਾ, ਕਿਉਂਕਿ ਸੰਤਾਨ ਪ੍ਰਾਪਤੀ ਲਈ ਇਹੀ ਇੱਕ ਸੱਭਿਅਕ ਢੰਗ ਹੈ।

ਜੇਕਰ ਕੋਈ ਸਮਲਿੰਗਿਕ ਆਪਸ ਵਿਚ ਵਿਆਹ ਕਰਵਾ ਲੈਣ ਤਾਂ ਇਸ ਨਾਲ ਸੰਤਾਨ ਦੀ ਪ੍ਰਾਪਤੀ ਨਹੀਂ ਹੁੰਦੀ ਜਾਂ ਮਨੁੱਖੀ ਪ੍ਰਜਾਤੀ ਨੂੰ ਅੱਗੇ ਨਹੀਂ ਵਧਾਇਆ ਜਾ ਸਕਦਾ, ਇਸ ਕਰਕੇ ਇਸਨੂੰ 'ਵਿਆਹ' ਨਹੀਂ ਮੰਨਿਆ ਜਾ ਸਕਦਾ। ਸਮਲਿੰਗੀ ਵਿਆਹ ਦੀ ਮੰਗ ਮਨੁੱਖੀ ਨਸਲ ਦੇ ਵਿਕਾਸ ਲਈ ਬਣੀ 'ਵਿਆਹ ਦੀ ਰਸਮ' ਦੇ ਉਦੇਸ਼ ਉਪਰ ਖਰੀ ਨਹੀਂ ਉਤਰਦੀ। ਸਮਲਿੰਗੀ ਵਿਆਹ ਨੂੰ ਮਾਨਤਾ ਦੇਣ ਨਾਲ ਜਿੱਥੇ ਵਿਆਹ ਦੇ ਸੰਸਕਾਰ ਦੀ ਉਲੰਘਣਾ ਹੋਵੇਗੀ ਉਥੇ ਹੀ ਸਿੱਖ ਰਹਿਤ ਮਰਯਾਦਾ ਦੀ ਵੀ ਉਲੰਘਣਾ ਹੋਵੇਗੀ। ਇਸ ਨਾਲ ਪਰਿਵਾਰ ਅਤੇ ਸਮਾਜਕ ਰਿਸ਼ਤਿਆਂ ਦੀ ਮਹੱਤਤਾ ਘੱਟ ਹੋ ਜਾਵੇਗੀ ਕਿਉਂਕਿ ਵਿਆਹ ਨਾਲ ਪਰਿਵਾਰ ਅਤੇ ਪਰਿਵਾਰਾਂ ਨਾਲ ਸਮਾਜ ਬਣਦਾ ਹੈ। ਸਮਲਿੰਗੀ (ਲੈਸਬਿਅਨ ਜਾਂ ਗੇ) ਹੋਣਾ ਕੋਈ ਅਪਰਾਧ ਨਹੀਂ ਪਰੰਤੂ ਸਮਲਿੰਗੀ ਵਿਆਹ ਕੁਦਰਤੀ ਰੂਪ ਵਿਚ ਪਰਿਵਾਰ ਨੂੰ ਨਹੀਂ ਵਧਾ ਸਕਦਾ ਇਸ ਤਰ੍ਹਾਂ ਸਮਲਿੰਗੀ ਵਿਆਹ ਦੀ ਸਮਾਜ ਨੂੰ ਕੋਈ ਦੇਣ ਨਹੀਂ ਹੋ ਸਕਦੀ। ਇਸ ਕਰਕੇ ਸਮਲਿੰਗੀ ਸੰਬੰਧ ਨੂੰ ਵਿਆਹ ਦੀ ਸੰਗਿਆ ਦੇਣਾ ਗਲਤ ਹੈ।

ਕਈ ਸਦੀਆਂ ਪਸ਼ੂ-ਬਿਰਤੀ ਵਾਲੀ ਜ਼ਿੰਦਗੀ ਜਿਊਣ ਤੋਂ ਬਾਅਦ ਮਨੁੱਖ ਨੇ ਧਰਮ ਦੀ ਰੌਸ਼ਨੀ ਹੇਠ ਸੱਭਿਅਕ ਸਮਾਜ ਦੀ ਸਿਰਜਣਾ ਲਈ ਨਿਯਮ ਬਣਾਏ ਅਤੇ ਲਾਗੂ ਕੀਤੇ, ਜਿਨ੍ਹਾਂ ਵਿਚੋਂ ਵਿਆਹ ਦੀ ਰਸਮ ਇੱਕ ਪ੍ਰਮੁੱਖ ਨਿਯਮ ਹੈ। ਇਨ੍ਹਾਂ ਨਿਯਮਾਂ ਦੀ ਬਦੌਲਤ ਮਨੁੱਖ ਪਸ਼ੂ ਬਿਰਤੀ ਤੋਂ ਉਪਰ ਉੱਠ ਕੇ ਅਜੋਕੀ ਸੱਭਿਅਕ ਜ਼ਿੰਦਗੀ ਜਿਊਣ ਦੇ ਕਾਬਲ ਹੋ ਸਕਿਆ ਹੈ। ਇਹ ਨਿਯਮ ਵੱਡੇ ਪੱਧਰ 'ਤੇ ਜਿੱਥੇ ਇਸਤਰੀਆਂ ਨੂੰ ਮਰਦਾਂ ਦੀ ਕਾਮ ਵਾਸ਼ਨਾ ਦੇ ਸ਼ਿਕਾਰ ਹੋਣ ਤੋਂ ਬਚਾਉਣ ਵਿਚ ਸਹਾਈ ਹੋਏ, ਉਥੇ ਹੀ ਮਰਦ-ਜ਼ਾਤ ਨੂੰ ਵੀ ਕੁਕਰਮੀਆਂ ਦਾ ਸ਼ਿਕਾਰ ਬਣਨ ਤੋਂ ਬਚਾਉਂਦੇ ਹਨ। ਇਨ੍ਹਾਂ ਸਮਾਜਕ ਨਿਯਮਾਂ ਸਦਕਾ ਹੀ ਮਨੁੱਖੀ ਜ਼ਿੰਦਗੀ ਅਤੇ ਪ੍ਰਜਾਤੀ ਦਾ ਵਿਕਾਸ ਹੁੰਦਾ ਹੈ। ਇਨ੍ਹਾਂ ਨਿਯਮਾਂ ਦੇ ਦਾਇਰੇ ਅੰਦਰ ਰਹਿ ਕੇ ਹੀ ਨਰੋਏ ਸਮਾਜ ਦੀ ਸਿਰਜਣਾ ਹੁੰਦੀ ਹੈ। ਵਿਭਚਾਰ ਦੀ ਪੂਰਤੀ ਲਈ ਇਨ੍ਹਾਂ ਨਿਯਮਾਂ ਅੰਦਰ ਭੰਨ-ਤੋੜ ਕਰਨ ਨਾਲ ਸਮਾਜ ਦਾ ਢਾਂਚਾ ਨਰੋਇਆ ਨਹੀਂ ਰਹਿ ਸਕੇਗਾ।

ਸਿੱਖ ਧਰਮ ਅੰਦਰ ਕਿਸੇ ਪ੍ਰਤੀ ਨਫਰਤ ਕਰਨੀ ਨਹੀਂ ਸਿਖਾਈ ਜਾਂਦੀ ਬਲਕਿ ਸਭਨਾਂ ਦਾ ਸਤਿਕਾਰ ਕਰਨ ਦਾ ਉਪਦੇਸ਼ ਦਿੱਤਾ ਜਾਂਦਾ ਹੈ। ਇਸ ਲੇਖ ਦਾ ਮਨੋਰਥ ਕੇਵਲ ਗੁਰੂ ਸਾਹਿਬਾਨ ਵੱਲੋਂ ਬਖਸ਼ੇ ਧਰਮ ਦੇ ਨਿਯਮਾਂ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਪੰਥ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਦੀ ਪ੍ਰੋੜ੍ਹਤਾ ਕਰਨਾ ਹੈ। ਅਜੋਕਾ ਸੱਭਿਅਕ ਸਮਾਜ, ਧਰਮ ਦੀ ਹੀ ਉਪਜ ਹੈ। ਜਿਸ ਦੀਆਂ ਕਦਰਾਂ-ਕੀਮਤਾਂ ਦੀ ਹੋਂਦ ਧਰਮ ਦੇ ਦਾਇਰੇ ਤੋਂ ਬਾਹਰ ਨਹੀਂ ਹੋ ਸਕਦੀ ਕਿਉਂਕਿ ਧਰਮਾਂ ਦੀਆਂ ਸਿੱਖਿਆਵਾਂ ਨੇ ਹੀ ਮਨੁੱਖ ਨੂੰ ਆਪਸੀ ਸਹਿਹੋਂਦ, ਭਾਈਚਾਰਕ ਸਾਂਝ, ਮਨੁੱਖੀ ਅਧਿਕਾਰ ਅਤੇ ਆਪਸੀ ਮਿਲਵਰਤਨ ਦੇ ਨਿਯਮ ਪ੍ਰਦਾਨ ਕੀਤੇ ਹਨ। ਆਦਿ ਕਾਲ ਤੋਂ ਹੀ ਸਮਾਜ ਕਦੇ ਕਿਸੇ ਵਿਸ਼ੇਸ਼ ਨਸਲ ਦਾ ਗੁਲਾਮ ਨਹੀਂ ਰਿਹਾ ਅਤੇ ਨਾ ਹੀ ਸਮਾਜ ਕਿਸੇ ਵਿਸ਼ੇਸ਼ ਨਸਲ ਦੀ ਦੇਣ ਹੁੰਦਾ ਹੈ। ਇਸ ਲਈ ਸਮਾਜਕ ਸੰਤੁਲਨ ਨੂੰ ਧਿਆਨ ਵਿਚ ਰੱਖਦਿਆਂ ਧਾਰਮਿਕ ਪਾੜਾ ਵਧਾਉਣ ਦੀ ਬਜਾਏ ਸਿੱਖ ਧਰਮ ਦੀਆਂ ਸਿੱਖਿਆਵਾਂ ਅਤੇ ਰਹੁ-ਰੀਤਾਂ ਦਾ ਸਤਿਕਾਰ ਕਰਨਾ ਚਾਹੀਦਾ ਹੈ। ਗੁਰ-ਇਤਿਹਾਸ, ਸਿੱਖ-ਇਤਿਹਾਸ ਤੇ ਗੁਰਮਤਿ ਸਿਧਾਂਤਾਂ ਦੀ ਰੌਸ਼ਨੀ ਵਿਚ ਸਿੱਖ ਰਹਿਤ ਮਰਯਾਦਾ ਦੀ ਪਾਲਣਾ ਕਰਦਿਆਂ ਭਾਈਚਾਰਕ ਸਾਂਝ ਕਾਇਮ ਰੱਖਣੀ ਚਾਹੀਦੀ ਹੈ। ■

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਪੰਥਕ ਕਾਰਜਾਂ ਵਿਚ ਸਿੱਖ ਜਥੇਬੰਦੀਆਂ ਅਤੇ ਦੇਸ਼ ਵਿਦੇਸ਼ ਦੀ ਸੰਗਤ ਦਾ ਸਹਿਯੋਗ ਲਵਾਂਗੇ- ਐਡਵੋਕੇਟ ਧਾਮੀ

### ਸ਼੍ਰੋਮਣੀ ਕਮੇਟੀ ਦੇ ਨਵ-ਨਿਯੁਕਤ ਪ੍ਰਧਾਨ ਦਾ ਸ਼੍ਰੋਮਣੀ ਕਮੇਟੀ ਦਫ਼ਤਰ ਪੁੱਜਣ 'ਤੇ ਭਰਵਾਂ ਸਵਾਗਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਵ-ਨਿਯੁਕਤ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਚੋਣ ਉਪਰੰਤ ਅੱਜ ਪਹਿਲੀ ਵਾਰ ਸ਼੍ਰੋਮਣੀ ਕਮੇਟੀ ਦਫ਼ਤਰ ਪੁੱਜਣ ਸਮੇਂ ਗੱਲਬਾਤ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਆਰੰਭਕ ਸਮੇਂ ਦੌਰਾਨ ਪ੍ਰਧਾਨ ਰਹੀਆਂ ਸਿੱਖ ਪੰਥ ਦੀਆਂ ਅਹਿਮ ਸ਼ਖ਼ਸੀਅਤਾਂ ਕੌਮੀ ਸੇਵਾ ਲਈ ਮਾਰਗ-ਦਰਸ਼ਨ ਕਰਦੀਆਂ ਹਨ ਅਤੇ ਉਹ ਯਤਨ ਕਰਨਗੇ ਕਿ ਸਿੱਖ ਸੰਸਥਾ ਦੀ ਸੇਵਾ ਇਸ ਦੇ ਸੁਨਹਿਰੇ ਇਤਿਹਾਸ ਅਤੇ ਰਵਾਇਤਾਂ ਦੀ ਸੇਧ ਵਿਚ ਕਰ ਸਕਣ। ਉਨ੍ਹਾਂ ਕਿਹਾ ਕਿ ਕੌਮ ਦੀ ਇਸ ਮਹਾਨ ਜ਼ੁੰਮੇਵਾਰੀ ਦੀ ਖੁਸ਼ੀ ਤੋਂ ਜ਼ਿਆਦਾ ਵੱਡੀ ਚਿੰਤਾ ਕੌਮੀ ਸੇਵਾ ਨਿਭਾਉਂਦਿਆਂ ਖਰਾ ਉਤਰਨ ਦੀ ਹੈ। ਕਿਉਂਕਿ ਵਰਤਮਾਨ ਸਮੇਂ ਦੀਆਂ ਤਰਜੀਹਾਂ ਪਹਿਲਾਂ ਨਾਲੋਂ ਵੱਖਰੀਆਂ ਹਨ ਅਤੇ ਕੌਮ ਦੀ ਆਸਾਂ ਦਾ ਵੀ ਖਿਆਲ ਰੱਖਣਾ ਜ਼ਰੂਰੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਕੌਮ ਦੀ ਨੁਮਾਇੰਦਾ ਧਾਰਮਿਕ ਜਥੇਬੰਦੀ ਹੈ, ਜਿਸ ਦਾ ੧੦੧ ਸਾਲ ਦਾ ਸੁਨਹਿਰੀ ਇਤਿਹਾਸ ਹੈ। ਇਸ ਸਦੀ ਦੌਰਾਨ ਸ਼੍ਰੋਮਣੀ ਕਮੇਟੀ ਦੀ ਅਗਵਾਈ ਉਹ ਸ਼ਖ਼ਸੀਅਤਾਂ ਵੀ ਕਰਦੀਆਂ ਰਹੀਆਂ, ਜੋ ਤਿਆਗੀ ਸੁਭਾਅ ਦੀਆਂ ਸਨ। ਭਾਵੇਂ ਕਿ ਮੌਜੂਦਾ ਹਾਲਾਤ ਇਸ ਦੀ ਸਥਾਪਨਾ ਦੇ ਸਮੇਂ ਤੋਂ ਵੱਖਰੇ ਹਨ, ਪਰ ਪੁਰਾਤਨ ਸ਼ਖ਼ਸੀਅਤਾਂ ਨੂੰ ਆਦਰਸ਼ ਮੰਨ ਕੇ ਅੱਜ ਵੀ ਬੇਹਤਰ ਨਤੀਜੇ ਹਾਸਲ ਕੀਤੇ ਜਾ ਸਕਦੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਆਪਣੀ ਸਥਾਪਨਾ ਤੋਂ ਲੈ ਕੇ ਹੁਣ ਤੱਕ ਗੁਰਦੁਆਰਾ ਸਾਹਿਬਾਨ ਦੇ ਸੁਚਾਰੂ ਪ੍ਰਬੰਧ ਦੇ ਨਾਲ-ਨਾਲ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਹਮੇਸ਼ਾ ਯਤਨ ਕੀਤਾ ਹੈ ਅਤੇ ਸਮਾਜਿਕ ਕਾਰਜਾਂ ਵਿਚ ਵੀ ਅਹਿਮ ਭੂਮਿਕਾ ਨਿਭਾਈ ਹੈ। ਭਵਿੱਖ ਵਿਚ ਵੀ ਇਨ੍ਹਾਂ ਸਾਰੇ ਖੇਤਰਾਂ ਵਿਚ ਸਰਗਰਮ ਤੌਰ 'ਤੇ ਅੱਗੇ ਵਧਿਆ ਜਾਵੇਗਾ। ਸ਼੍ਰੋਮਣੀ ਕਮੇਟੀ ਦੇ ਕਾਰਜਾਂ ਵਿਚ ਹਰ ਸਿੱਖ ਜਥੇਬੰਦੀ ਅਤੇ ਦੇਸ਼ ਵਿਦੇਸ਼ ਦੀ ਸੰਗਤ ਦਾ ਸਹਿਯੋਗ ਲਿਆ ਜਾਵੇਗਾ। ਉਨ੍ਹਾਂ ਕਿਹਾ ਕਿ ਮੌਜੂਦਾ ਸਮਾਂ ਸੰਵਾਦ ਦਾ ਸਮਾਂ ਹੈ ਅਤੇ ਸਿੱਖ ਨੌਜੁਆਨੀ ਨੂੰ ਆਪਣੇ ਵਿਰਸੇ ਨਾਲ ਜੋੜਨ ਲਈ ਵਿਚਾਰ ਨੂੰ ਪ੍ਰਮੁੱਖਤਾ ਦਿੱਤੀ ਜਾਵੇਗੀ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦਫ਼ਤਰ ਪੁੱਜਣ 'ਤੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦਾ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਅਤੇ ਅਧਿਕਾਰੀਆਂ ਵੱਲੋਂ ਭਰਵਾਂ ਸਵਾਗਤ ਕੀਤਾ ਗਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਸੀਨੀਅਰ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਭਾਈ ਰਾਜਿੰਦਰ ਸਿੰਘ ਮਹਿਤਾ, ਸਾਬਕਾ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਨਵੇਂ ਚੁਣੇ ਗਏ ਅੰਤ੍ਰਿੰਗ ਕਮੇਟੀ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਮ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ,

ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਬਿਜੈ ਸਿੰਘ, ਸਾਬਕਾ ਸਕੱਤਰ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ. ਸਕੱਤਰ ਸਿੰਘ, ਸ. ਸੁਲੱਖਣ ਸਿੰਘ ਭੰਗਾਲੀ, ਸ. ਗੁਰਮੀਤ ਸਿੰਘ ਬੁੱਟਰ, ਸ. ਮੁਖਤਾਰ ਸਿੰਘ, ਸ. ਸੁਖਬੀਰ ਸਿੰਘ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਨਿਰਵੈਲ ਸਿੰਘ, ਬੀਬੀ ਸਤਵੰਤ ਕੌਰ ਡਿਪਟੀ ਡਾਇਰੈਕਟਰ, ਗਿਆਨੀ ਜਸਵੰਤ ਸਿੰਘ ਕਥਾਵਾਚਕ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਹਾਜ਼ਰ ਸਨ। (੧ ਦਸੰਬਰ)

# ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪ੍ਰਬੰਧਾਂ ਸਬੰਧੀ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨਾਲ ਕੀਤੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦਫ਼ਤਰੀ ਕੰਮ-ਕਾਜ ਨੂੰ ਹੋਰ ਸਚਾਰੂ ਢੰਗ ਨਾਲ ਚਲਾਉਣ ਲਈ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨਾਲ ਇਕੱਤਰਤਾ ਕੀਤੀ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਤੇ ਸ. ਮੰਗਵਿੰਦਰ ਸਿੰਘ ਖਾਪੜਖੇੜੀ ਵੀ ਮੌਜੂਦ ਰਹੇ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸੰਗਤਾਂ ਸਿੱਖ ਕੌਮ ਦੀ ਪ੍ਰਤੀਨਿਧ ਧਾਰਮਿਕ ਸੰਸਥਾ ਤੋਂ ਵੱਡੀਆਂ ਆਸਾਂ ਰੱਖਦੀਆਂ ਹਨ, ਜਿਨ੍ਹਾਂ ਅਨੁਸਾਰ ਕਾਰਜ ਕਰਨੇ ਸਾਡੀ ਜ਼ੁੰਮੇਵਾਰੀ ਹੈ। ਉਨ੍ਹਾਂ ਕਿਹਾ ਕਿ ਸਤਿਗੁਰੂ ਦੀ ਕਿਰਪਾ ਸਦਕਾ ਸਾਨੂੰ ਸਿੱਖ ਕੌਮ ਦੀ ਮਾਣਮੱਤੀ ਸੰਸਥਾ ਸ਼੍ਰੋਮਣੀ ਕਮੇਟੀ ਵਿਚ ਸੇਵਾ ਕਰਨ ਦਾ ਸਮਾਂ ਮਿਲਿਆ ਹੈ ਅਤੇ ਸਾਨੂੰ ਆਪਣੀ ਡਿਊਟੀ ਸੇਵਾ ਭਾਵ ਤੇ ਤਨਦੇਹੀ ਨਾਲ ਨਿਭਾਉਣੀ ਚਾਹੀਦੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਜਾ ਰਹੇ ਕਾਰਜਾਂ ਦੀ ਨਿਗਰਾਨੀ ਲਈ ਜਲਦ ਹੀ ਸਬ-ਕਮੇਟੀਆਂ ਬਣਾਈਆਂ ਜਾਣਗੀਆਂ, ਜੋ ਮਹੀਨੇ ਵਿਚ ਦੋ ਵਾਰ ਆਪਣੀ ਰਿਪੋਰਟ ਬਨਾਉਣਗੀਆਂ ਅਤੇ ਕੀਤੇ ਜਾ ਰਹੇ ਕੰਮਾਂ ਦੀ ਨਿਗਰਾਨੀ ਕਰਨਗੀਆਂ।

ਉਨ੍ਹਾਂ ਸਮੂਹ ਅਧਿਕਾਰੀਆਂ ਨੂੰ ਆਪੋ-ਆਪਣੇ ਮਹਿਕਮੇ ਦੀ ਕਾਰਗੁਜ਼ਾਰੀ ਨੂੰ ਹੋਰ ਤਸਲੀਬਖ਼ਸ਼ ਬਣਾਉਣ ਅਤੇ ਪ੍ਰਬੰਧਾਂ ਨੂੰ ਚੁਸਤ-ਦਰੁਸਤ ਕਰਨ ਲਈ ਪ੍ਰੇਰਿਤ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸਕੱਤਰ ਸ. ਮਹਿੰਦਰ ਸਿੰਘ ਆਹਲੀ ਅਤੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਇਕੱਤਰਤਾ ਦੌਰਾਨ ਹਾਜ਼ਰ ਸਮੂਹ ਅਧਿਕਾਰੀਆਂ ਨੇ ਇਕਸੁਰਤਾ 'ਚ ਸ਼੍ਰੋਮਣੀ ਕਮੇਟੀ ਪ੍ਰਧਾਨ ਨੂੰ ਯਕੀਨ ਦਵਾਇਆ ਕਿ ਉਹ ਸੰਸਥਾ ਪ੍ਰਤੀ ਹਰੇਕ ਜ਼ੁੰਮੇਵਾਰੀ ਨੂੰ ਪੂਰੀ ਤਨਦੇਹੀ ਤੇ ਇਮਾਨਦਾਰੀ ਨਾਲ ਨਿਭਾਉਣਗੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਬਿਜੈ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ. ਸੁਲੱਖਣ ਸਿੰਘ ਭੰਗਾਲੀ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਸਕੱਤਰ ਸਿੰਘ, ਸ. ਗੁਰਮੀਤ ਸਿੰਘ ਬੁੱਟਰ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਮੁਖਤਾਰ ਸਿੰਘ, ਸ. ਗੁਰਦਿਆਲ ਸਿੰਘ, ਸ. ਨਿਰਵੈਲ ਸਿੰਘ, ਸ. ਸੁਖਬੀਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਸ਼ਹਿਬਾਜ਼ ਸਿੰਘ ਤੇ ਸ. ਬਿਕਰਮ ਸਿੰਘ ਆਦਿ ਮੌਜੂਦ ਸਨ।

# ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਸ. ਸਤਬੀਰ ਸਿੰਘ ਧਾਮੀ ਨੂੰ ਆਪਣਾ ਓ.ਐਸ.ਡੀ. ਲਗਾਇਆ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ. ਸਤਬੀਰ ਸਿੰਘ ਧਾਮੀ ਨੂੰ ਆਪਣਾ ਓ.ਐਸ.ਡੀ. ਨਿਯੁਕਤ ਕੀਤਾ ਹੈ, ਜੋ ਆਨਰੇਰੀ ਤੌਰ 'ਤੇ ਸੇਵਾਵਾਂ ਨਿਭਾਉਣਗੇ। ਸ਼੍ਰੋਮਣੀ ਕਮੇਟੀ ਦੇ ਸਾਬਕਾ ਸਕੱਤਰ ਸ. ਸਤਬੀਰ ਸਿੰਘ ਪਿਛਲੇ ਸਾਲ ਵੀ ਐਡਵੋਕੇਟ ਹਰਜਿੰਦਰ ਸਿੰਘ ਦੇ ਮੁੱਖ ਸਕੱਤਰ ਹੁੰਦਿਆਂ ਆਨਰੇਰੀ ਓ.ਐਸ.ਡੀ. ਦੀਆਂ ਸੇਵਾਵਾਂ ਨਿਭਾ ਚੁੱਕੇ ਹਨ। ਓ.ਐਸ.ਡੀ. ਨਿਯੁਕਤ ਕੀਤੇ ਗਏ ਸ. ਸਤਬੀਰ ਸਿੰਘ ਧਾਮੀ ਨੇ ਅੱਜ ਆਪਣੀ ਜ਼ੁੰਮੇਵਾਰੀ ਸੰਭਾਲ ਲਈ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ. ਸਤਬੀਰ ਸਿੰਘ ਧਾਮੀ ਨੂੰ ਜ਼ੁੰਮੇਵਾਰੀ ਸੰਭਾਲਣ ਸਮੇਂ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਸ. ਸਤਬੀਰ ਸਿੰਘ ਨੇ ਜਿਥੇ ਨਵੀਂ ਜ਼ੁੰਮੇਵਾਰੀ ਲਈ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ, ਉਥੇ ਹੀ ਵਿਸ਼ਵਾਸ ਪ੍ਰਗਟ ਕਰਨ ਲਈ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦਾ ਧੰਨਵਾਦ ਕਰਦਿਆਂ ਕਿਹਾ ਕਿ ਉਹ ਆਪਣੇ ਜ਼ੁੰਮੇ ਲੱਗੀ ਸੇਵਾ ਨੂੰ ਤਨਦੇਹੀ ਨਾਲ ਨਿਭਾਉਣਗੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਾਮ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ ਸਿੰਘ ਪੱਡਾ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸੁਲੱਖਣ ਸਿੰਘ ਭੰਗਾਲੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਸ਼ਹਿਬਾਜ਼ ਸਿੰਘ, ਸੁਪਰਵਾਈਜ਼ਰ ਸ. ਮੇਜਰ ਸਿੰਘ, ਸ. ਬਿਕਰਮ ਸਿੰਘ ਆਦਿ ਮੌਜੂਦ ਸਨ। (੨ ਦਸੰਬਰ)

# ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ. ਸਿਰਸਾ ਦੇ ਭਾਜਪਾ 'ਚ ਸ਼ਾਮਲ ਹੋਣ ਨੂੰ ਮੰਦਭਾਗਾ ਕਰਾਰ ਦਿੱਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ. ਮਨਜਿੰਦਰ ਸਿੰਘ ਸਿਰਸਾ ਵੱਲੋਂ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੇ ਪ੍ਰਧਾਨ ਦੇ ਅਹੁਦੇ ਤੋਂ ਅਸਤੀਫਾ ਦੇ ਕੇ ਭਾਜਪਾ 'ਚ ਸ਼ਾਮਲ ਹੋਣ ਨੂੰ ਮੰਦਭਾਗਾ ਕਰਾਰ ਦਿੰਦਿਆਂ ਸ. ਸਿਰਸਾ ਦੇ ਇਸ ਕਦਮ ਦੀ ਆਲੋਚਨਾ ਕੀਤੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਦਿੱਲੀ ਦੀਆਂ ਸਿੱਖ ਸੰਗਤਾਂ ਨੇ ਸ. ਸਿਰਸਾ ਨੂੰ ਵੱਡਾ ਮਾਣ ਬਖ਼ਸ਼ਿਆ ਅਤੇ ਪਾਰਟੀ ਨੇ ਉਨ੍ਹਾਂ ਨੂੰ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦਾ ਪ੍ਰਧਾਨ ਬਣਾਇਆ। ਉਨ੍ਹਾਂ ਕਿਹਾ ਕਿ ਇਸ ਵਾਰ ਦੀਆਂ ਚੋਣਾਂ ਵਿਚ ਭਾਵੇਂ ਸ. ਸਿਰਸਾ ਚੋਣ ਹਾਰ ਗਏ ਸਨ, ਪਰ ਫਿਰ ਵੀ ਸਿੱਖਾਂ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਿੱਲੀ ਗੁਰਦੁਆਰਾ ਕਮੇਟੀ ਲਈ ਮੈਂਬਰ ਦੇ ਤੌਰ 'ਤੇ ਨਾਮਜ਼ਦ ਕਰਨ ਲਈ ਉਨ੍ਹਾਂ ਦਾ ਨਾਂ ਭੇਜਿਆ। ਉਨ੍ਹਾਂ ਕਿਹਾ ਕਿ ਸ. ਸਿਰਸਾ ਦੇ ਇਸ ਕਦਮ ਨਾਲ ਸਿੱਖ ਸੰਗਤਾਂ ਅੰਦਰ ਰੋਸ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਭਾਜਪਾ ਵੱਲੋਂ ਲਿਆਂਦੇ ਗਏ ਤਿੰਨ ਕਾਲੇ ਕਾਨੂੰਨਾਂ ਕਾਰਨ ਕਿਸਾਨਾਂ ਨੂੰ ਕਰੀਬ ਇਕ ਸਾਲ

ਤੋਂ ਸੜਕਾਂ 'ਤੇ ਬੈਠਣਾ ਪਿਆ, ਜਿਸ ਦੌਰਾਨ ੭੦੦ ਤੋਂ ਵੱਧ ਕਿਸਾਨਾਂ ਦੀਆਂ ਜਾਨਾਂ ਵੀ ਗਈਆਂ। ਉਨ੍ਹਾਂ ਕਿਹਾ ਕਿ ਅਜਿਹੀ ਪਾਰਟੀ ਵਿਚ ਸ਼ਾਮਲ ਹੋ ਕੇ ਸ. ਸਿਰਸਾ ਨੇ ਕਿਸਾਨਾਂ ਦੇ ਨਾਲ-ਨਾਲ ਸਿੱਖਾਂ ਦੀਆਂ ਭਾਵਨਾਵਾਂ ਨੂੰ ਵੀ ਸੱਟ ਮਾਰੀ ਹੈ। ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ. ਸਿਰਸਾ ਨੂੰ ਕਿਹਾ ਕਿ ਉਹ ਆਪਣੀ ਗਲਤੀ ਨੂੰ ਸੁਧਾਰਦੇ ਹੋਏ ਭਾਜਪਾ ਨੂੰ ਤੁਰੰਤ ਅਲਵਿਦਾ ਕਹਿ ਕੇ ਵਾਪਸ ਆਪਣੀ ਪਾਰਟੀ ਵਿਚ ਆਉਣ। (੨ ਦਸੰਬਰ)

# ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਬਾਬਾ ਅਵਤਾਰ ਸਿੰਘ ਸੁਰਸਿੰਘ ਨਾਲ ਮੁਲਾਕਾਤ ਕਰਕੇ ਕੀਤੀਆਂ ਪੰਥਕ ਵਿਚਾਰਾਂ

## ਦਲ ਬਾਬਾ ਬਿਧੀ ਚੰਦ ਸੰਪਰਦਾ ਵੱਲੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਅਤੇ ਮੈਂਬਰ ਸਾਹਿਬਾਨ ਨੂੰ ਕੀਤਾ ਗਿਆ ਸਨਮਾਨਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦਲ ਬਾਬਾ ਬਿਧੀ ਚੰਦ ਸੰਪਰਦਾ ਦੇ ਮੁੱਖੀ ਬਾਬਾ ਅਵਤਾਰ ਸਿੰਘ ਸੁਰਸਿੰਘ ਵਾਲਿਆਂ ਨਾਲ ਮੁਲਕਾਤ ਕਰਕੇ ਪੰਥਕ ਵਿਚਾਰਾਂ ਕੀਤੀਆਂ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸਿੱਖ ਸੰਪਰਦਾਵਾਂ ਅਤੇ ਨਿਹੰਗ ਸਿੰਘ ਜਥੇਬੰਦੀਆਂ ਨੇ ਹਮੇਸ਼ਾਂ ਹੀ ਪੰਥ ਦੀ ਚੜ੍ਹਦੀ ਕਲਾ ਲਈ ਕਾਰਜ ਕੀਤੇ ਹਨ ਅਤੇ ਜਦੋਂ ਵੀ ਕਦੇ ਪੰਥ ਨੂੰ ਮੁਸ਼ਕਲ ਦੌਰ ਵਿਚੋਂ ਲੰਘਣਾ ਪਿਆ ਤਾਂ ਇਨ੍ਹਾਂ ਸੰਪਰਦਾਵਾਂ ਅਤੇ ਜਥੇਬੰਦੀਆਂ ਨੇ ਚਟਾਨ ਵਾਂਗ ਪੰਥ ਦਾ ਸਾਥ ਦਿੱਤਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਹਰ ਜਥੇਬੰਦੀ ਦਾ ਸਿੱਖ ਪੰਥ ਵਿਚ ਵੱਡਾ ਸਤਿਕਾਰ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਾਰਿਆਂ ਨਾਲ ਤਾਲਮੇਲ ਕਰਕੇ ਸਿੱਖੀ ਪ੍ਰਚਾਰ-ਪ੍ਰਸਾਰ ਤੇ ਪੰਥਕ ਕਾਰਜਾਂ ਦੀ ਵਿਉਂਤਬੰਦੀ ਕੀਤੀ ਜਾਵੇਗੀ।

ਇਸ ਮੌਕੇ ਬਾਬਾ ਅਵਤਾਰ ਸਿੰਘ ਸੁਰਸਿੰਘ ਵਾਲਿਆਂ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਜੀ ਆਇਆ ਆਖਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਪੰਥ ਦਾ ਮਾਣ ਹੈ ਅਤੇ ਇਸ ਦੀ ਅਵਾਜ਼ ਦੁਨੀਆਂ ਦੇ ਹਰ ਕੋਨੇ 'ਚ ਪੁੱਜਦੀ ਹੈ। ਉਨ੍ਹਾਂ ਕਿਹਾ ਕਿ ਦਲ ਹਮੇਸ਼ਾਂ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਿਤ ਹੈ ਅਤੇ ਪੰਥ ਦੀ ਪ੍ਰਮੁੱਖ ਸੰਸਥਾ ਸ਼੍ਰੋਮਣੀ ਕਮੇਟੀ ਨਾਲ ਪੰਥਕ ਕਾਰਜਾਂ ਵਿਚ ਹਮੇਸ਼ਾਂ ਸਹਿਯੋਗੀ ਰਹੇਗਾ। ਇਸ ਮੌਕੇ ਦਲ ਬਾਬਾ ਬਿਧੀ ਚੰਦ ਸੰਪਰਦਾ ਵੱਲੋਂ ਬਾਬਾ ਅਵਤਾਰ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸਾਹਿਬਾਨ ਨੂੰ ਗੁਰੂ ਬਖਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਵੀ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਸ. ਕੰਵਰਚੜ੍ਹਤ ਸਿੰਘ, ਸ. ਦਿਲਰਾਜ ਸਿੰਘ ਗਿੱਲ, ਬਾਬਾ ਨਾਹਰ ਸਿੰਘ ਸਾਧ ਜੀ, ਬਾਬਾ ਨਿਹਾਲ ਸਿੰਘ, ਬਾਬਾ ਪ੍ਰੇਮ ਸਿੰਘ, ਬਾਬਾ ਗੁਰਮੀਤ ਸਿੰਘ ਸੁਰਸਿੰਘ, ਮੈਨੇਜਰ ਸ. ਸਤਨਾਮ ਸਿੰਘ ਰਿਆੜ ਸਮੇਤ ਹੋਰ ਹਾਜ਼ਰ ਸਨ। (੩ ਦਸੰਬਰ)

ਸ਼੍ਰੋਮਣੀ ਕਮੇਟੀ ਵੱਲੋਂ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਮਨਾਇਆ ਗਿਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਦਾ

ਸ਼ਹੀਦੀ ਦਿਹਾੜਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਥਿਤ ਉਨ੍ਹਾਂ ਨਾਲ ਸਬੰਧਤ ਅਸਥਾਨ ਗੁਰਦੁਆਰਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਵਿਖੇ ਸ਼ਰਧਾ ਨਾਲ ਮਨਾਇਆ ਗਿਆ। ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹਜ਼ੂਰੀ ਰਾਗੀ ਭਾਈ ਸਿਰਮਜੀਤ ਸਿੰਘ ਦੇ ਜਥੇ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ। ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ ਨੇ ਲਿਆ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ ਨੇ ਸੰਗਤਾਂ ਨਾਲ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਦੇ ਜੀਵਨ ਇਤਿਹਾਸ ਸਬੰਧੀ ਵਿਚਾਰ ਸਾਂਝੇ ਕੀਤੇ। ਉਨ੍ਹਾਂ ਕਿਹਾ ਕਿ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਆਪਣੇ ਕੁਝ ਸਾਥੀ ਸਿੰਘਾਂ ਨਾਲ ਅਹਿਮਦ ਸ਼ਾਹ ਅਬਦਾਲੀ ਦੀਆਂ ਫੌਜਾਂ ਦਾ ਡੱਟ ਕੇ ਮੁਕਾਬਲਾ ਕਰਦਿਆਂ ਸ਼ਹਾਦਤ ਪ੍ਰਾਪਤ ਕੀਤੀ। ਉਨ੍ਹਾਂ ਕਿਹਾ ਕਿ ਧਰਮ ਅਸਥਾਨਾਂ ਦੀ ਰਾਖੀ ਲਈ ਬਾਬਾ ਗੁਰਬਖਸ਼ ਸਿੰਘ ਜੀ ਦੁਆਰਾ ਕੀਤੀ ਗਈ ਸ਼ਹਾਦਤ ਤੋਂ ਸੰਗਤਾਂ ਨੂੰ ਪ੍ਰੇਰਨਾ ਲੈਣੀ ਚਾਹੀਦੀ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸੁਲੱਖਣ ਸਿੰਘ ਭੰਗਾਲੀ, ਸ. ਸਕੱਤਰ ਸਿੰਘ, ਸ. ਸੁਖਬੀਰ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਬਘੇਲ ਸਿੰਘ, ਸ. ਸੁਖਰਾਜ ਸਿੰਘ, ਸ. ਨਰਿੰਦਰ ਸਿੰਘ, ਵਧੀਕ ਮੈਨੇਜਰ ਸ. ਇਕਬਾਲ ਸਿੰਘ, ਸ. ਜਸਪਾਲ ਸਿੰਘ ਢੱਡੇ ਸਮੇਤ ਸੰਗਤਾਂ ਹਾਜ਼ਰ ਸਨ। (੪ ਦਸੰਬਰ)

# ਸ਼੍ਰੋਮਣੀ ਕਮੇਟੀ ਵੱਲੋਂ ਦਿੱਲੀ ਕਮੇਟੀ ਲਈ ਮੈਂਬਰ ਨਾਮਜ਼ਦ ਕਰਨ ਦੇ ਅਧਿਕਾਰ ਐਡਵੋਕੇਟ ਧਾਮੀ ਨੂੰ ਸੌਂਪੇ

## ਅੰਤ੍ਰਿੰਗ ਕਮੇਟੀ ਦੀ ਬੁਲਾਈ ਉਚੇਚੀ ਇਕੱਤਰਤਾ ਦੌਰਾਨ ਲਿਆ ਫੈਸਲਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਅੱਜ ਹੋਈ ਇਕੱਤਰਤਾ ਦੌਰਾਨ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਵਿਚ ਸ਼੍ਰੋਮਣੀ ਕਮੇਟੀ ਤਰਫੋਂ ਨਵਾਂ ਮੈਂਬਰ ਨਾਮਜ਼ਦ ਕਰਨ ਦੇ ਅਧਿਕਾਰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਸੌਂਪ ਦਿੱਤੇ ਗਏ। ਐਡਵੋਕੇਟ ਧਾਮੀ ਦੀ ਅਗਵਾਈ 'ਚ ਹੋਈ ਇਹ ਪਲੇਠੀ ਇਕੱਤਰਤਾ ਉਚੇਚੇ ਤੌਰ 'ਤੇ ਬੁਲਾਈ ਗਈ ਸੀ। ਇਕੱਤਰਤਾ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਇਕ ਮੈਂਬਰ ਨਾਮਜ਼ਦ ਕੀਤਾ ਜਾਂਦਾ ਹੈ ਅਤੇ ਇਸ ਤੋਂ ਇਲਾਵਾ ਤਖ਼ਤ ਸ੍ਰੀ ਪਟਨਾ ਸਾਹਿਬ ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ਵੀ ਸ਼੍ਰੋਮਣੀ ਕਮੇਟੀ ਵੱਲੋਂ ਨਿਯਮਾਂ ਅਨੁਸਾਰ ਮੈਂਬਰਾਂ ਦੀ ਨਾਜ਼ਦਗੀ ਹੁੰਦੀ ਹੈ। ਉਨ੍ਹਾਂ ਕਿਹਾ ਕਿ ਦਿੱਲੀ ਕਮੇਟੀ ਵਿਚ ਲੰਘੀ ੨੩ ਅਗਸਤ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸ. ਮਨਜਿੰਦਰ ਸਿੰਘ ਸਿਰਸਾ ਦਾ ਨਾਂ ਮੈਂਬਰ ਵਜੋਂ ਭੇਜਿਆ ਗਿਆ ਸੀ, ਪਰੰਤੂ ਡਾਇਰੈਕਟਰ ਗੁਰਦੁਆਰਾ ਚੋਣਾਂ ਵੱਲੋਂ ਉਨ੍ਹਾਂ ਦੀ ਮੈਂਬਰੀ ਰੱਦ ਕਰਨ ਕਰਕੇ ਹੁਣ ਨਵਾਂ ਨਾਂ ਮੈਂਬਰ ਵਜੋਂ ਭੇਜਿਆ ਜਾਵੇਗਾ। ਉਨ੍ਹਾਂ ਦੱਸਿਆ ਕਿ ਇਸ ਸਬੰਧ ਵਿਚ ਅੰਤ੍ਰਿੰਗ ਕਮੇਟੀ ਨੇ ਅਧਿਕਾਰ ਉਨ੍ਹਾਂ ਨੂੰ ਸੌਂਪ ਦਿੱਤੇ ਹਨ ਅਤੇ ਇਸ ਸਬੰਧੀ ਜਲਦ

ਹੀ ਨਾਮਜ਼ਦਗੀ ਕੀਤੀ ਜਾਵੇਗੀ।

ਇਸੇ ਦੌਰਾਨ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਦਿੱਲੀ ਸਿੱਖ ਕਤਲੇਆਮ ਦੇ ਦੋਸ਼ੀ ਸੱਜਣ ਕੁਮਾਰ ਖਿਲਾਫ ਦਿੱਲੀ ਦੇ ਰਾਜ ਨਗਰ ਵਿਖੇ ੨ ਸਿੱਖਾਂ ਦੇ ਕਤਲ ਦੇ ਸਬੰਧ ਵਿਚ ਦੋਸ਼ ਆਇਦ ਹੋਣੇ ਪੀੜ੍ਹਤ ਸਿੱਖ ਪਰਿਵਾਰਾਂ ਲਈ ਧਰਵਾਸ ਦੀ ਗੱਲ ਹੈ। ਉਨ੍ਹਾਂ ਕਿਹਾ ਕਿ ਕਾਂਗਰਸ ਦੇ ਇਸ ਆਗੂ ਸੱਜਣ ਕੁਮਾਰ ਤੋਂ ਇਲਾਵਾ ਜਗਦੀਸ਼ ਟਾਈਟਲਰ ਸਮੇਤ ਹੋਰ ਵੀ ਕਈ ਆਗੂ ਸਿੱਖ ਕਤਲੇਆਮ ਵਿਚ ਸ਼ਾਮਲ ਸਨ ਅਤੇ ਹਰ ਦੋਸ਼ੀ ਨੂੰ ਸਖ਼ਤ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਕਾਂਗਰਸ ਜਮਾਤ ਸਿੱਖਾਂ ਦੀ ਦੁਸ਼ਮਣ ਜਮਾਤ ਹੈ ਅਤੇ ਵੱਡਾ ਦੁੱਖ ਇਸ ਗੱਲ ਦਾ ਹੈ ਕਿ ਅੱਜ ਵੀ ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਕਾਂਗਰਸ ਵੱਲੋਂ ਵੱਡੇ ਅਹੁਦੇ ਦੇ ਕੇ ਨਿਵਾਜਿਆ ਜਾ ਰਿਹਾ ਹੈ। ਗੱਲਬਾਤ ਦੌਰਾਨ ਇਕ ਸਵਾਲ ਦੇ ਜਵਾਬ ਵਿਚ ਐਡਵੋਕੇਟ ਧਾਮੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਆਉਂਦੇ ਵਿਰਾਸਤੀ ਮਾਰਗ 'ਤੇ ਲੱਗੀਆਂ ਵਿਸ਼ਾਲ ਸਕਰੀਨਾਂ 'ਤੇ ਚੱਲਦੀਆਂ ਸਰਕਾਰ ਦੀਆਂ ਮਸ਼ਹੂਰੀਆਂ ਦੀ ਸਖ਼ਤ ਆਲੋਚਨਾ ਕੀਤੀ। ਉਨ੍ਹਾਂ ਕਿਹਾ ਕਿ ਇਸ ਮਾਰਗ 'ਤੇ ਅਕਾਲੀ ਸਰਕਾਰ ਸਮੇਂ ਸਕਰੀਨਾਂ ਗੁਰਬਾਣੀ ਦੇ ਪ੍ਰਸਾਰਣ ਲਈ ਲਗਾਈਆਂ ਗਈਆਂ ਸਨ। ਹੁਣ ਪੰਜਾਬ ਦੀ ਕਾਂਗਰਸ ਸਰਕਾਰ ਇਨ੍ਹਾਂ ਦੀ ਵਰਤੋਂ ਆਪਣੇ ਨਿੱਜੀ ਹਿੱਤਾਂ ਲਈ ਕਰ ਰਹੀ ਹੈ, ਜਿਸ ਨਾਲ ਸ਼ਰਧਾਲੂਆਂ ਦੇ ਮਨਾਂ ਨੂੰ ਠੇਸ ਪੁੱਜ ਰਹੀ ਹੈ। ਉਨ੍ਹਾਂ ਕਿਹਾ ਕਿ ਸਰਕਾਰ ਆਪਣਾ ਪ੍ਰਚਾਰ ਬੰਦ ਕਰਕੇ ਤੁਰੰਤ ਗੁਰਬਾਣੀ ਕੀਰਤਨ ਚਲਾਏ।

ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਸਰਵਣ ਸਿੰਘ ਕੁਲਾਰ, ਸ. ਸੁਰਜੀਤ ਸਿੰਘ ਗੜ੍ਹੀ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਬੰਡਾਲਾ, ਬੀਬੀ ਗੁਰਪ੍ਰੀਤ ਕੌਰ, ਬਾਬਾ ਗੁਰਪ੍ਰੀਤ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ਼ਾਹਬਾਜ਼ ਸਿੰਘ ਹਾਜ਼ਰ ਸਨ। (੭ ਦਸੰਬਰ)

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਦਿਹਾੜੇ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਨਗਰ ਕੀਰਤਨ ਸਜਾਇਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਦਿਹਾੜੇ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰਦੁਆਰਾ ਗੁਰੂ ਕੇ ਮਹਿਲ ਤੱਕ ਨਗਰ ਕੀਰਤਨ ਸਜਾਇਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਸਜਾਏ ਨਗਰ ਕੀਰਤਨ ਦੀ ਆਰੰਭਤਾ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਅਰਦਾਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਫੁੱਲਾਂ ਨਾਲ ਸਜੀ ਸੁਨਹਿਰੀ ਪਾਲਕੀ ਵਿਚ ਸੁਸ਼ੋਭਿਤ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਸ. ਕਰਨੈਲ ਸਿੰਘ

ਪੰਜੋਲੀ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਸੰਸਾਰ ਦੇ ਇਤਿਹਾਸ ਅੰਦਰ ਵਿਲੱਖਣ ਹੈ। ਗੁਰੂ ਜੀ ਨੇ ਧਰਮ ਦੀ ਰੱਖਿਆ ਲਈ ਸ਼ਹਾਦਤ ਦੇ ਕੇ ਸੰਸਾਰ ਭਰ ਦੇ ਲੋਕਾਂ ਦੇ ਮਨ ਅੰਦਰੋਂ ਡਰ ਦੂਰ ਕੀਤਾ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਦੀ ਸ਼ਹਾਦਤ ਸਿੱਖਾਂ ਦੇ ਨਾਲ-ਨਾਲ ਪੂਰੀ ਮਨੁੱਖਤਾ ਲਈ ਹੀ ਪ੍ਰੇਰਣਾ ਸਰੋਤ ਹੈ। ਉਨ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਾਲ ਸ਼ਹਾਦਤ ਪ੍ਰਾਪਤ ਕਰਨ ਵਾਲੇ ਸਿੱਖਾਂ ਨੂੰ ਯਾਦ ਕਰਦਿਆਂ ਕਿਹਾ ਕਿ ਗੁਰੂ ਸਾਹਿਬ ਦੀ ਬਖ਼ਸ਼ਿਸ਼ ਸੀ ਕਿ ਉਨ੍ਹਾਂ ਨਾਲ ਗਏ ਸਿੱਖ ਵੀ ਆਪਣਾ ਮੁਖ ਗੁਰੂ ਵੱਲ ਰਖਦਿਆਂ ਹੋਇਆਂ ਸ਼ਹਾਦਤਾਂ ਪ੍ਰਾਪਤ ਕਰ ਗਏ।

ਨਗਰ ਕੀਰਤਨ ਵਿਚ ਗਤਕਾ ਅਤੇ ਬੈਂਡ ਪਾਰਟੀਆਂ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਨੇ ਵੀ ਸ਼ਮੂਲੀਅਤ ਕੀਤੀ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਏ ਗਏ ਨਗਰ ਕੀਰਤਨ ਦਾ ਸੰਗਤਾਂ ਵੱਲੋਂ ਵੱਖ-ਵੱਖ ਥਾਵਾਂ 'ਤੇ ਭਰਵਾਂ ਸਵਾਗਤ ਕੀਤਾ ਗਿਆ। ਨਗਰ ਕੀਰਤਨ ਸ੍ਰੀ ਗੁਰੂ ਰਾਮਦਾਸ ਨਿਵਾਸ, ਚੌਕ ਪਰਾਗਦਾਸ, ਚੌਕ ਮੰਨਾ ਸਿੰਘ, ਚੌਕ ਕਰੋੜੀ, ਚੌਕ ਬਾਬਾ ਸਾਹਿਬ, ਗੁਰਦੁਆਰਾ ਬਾਬਾ ਅਟੱਲ ਰਾਏ, ਗਲਿਆਰਾ, ਗੁਰਦੁਅਰਾ ਕੌਲਸਰ ਸਾਹਿਬ, ਆਟਾ ਮੰਡੀ, ਬਜ਼ਾਰ ਬਾਂਸਾਂ, ਬਜ਼ਾਰ ਪਾਪੜਾਂ, ਬਜ਼ਾਰ ਕਾਠੀਆਂ, ਗੁਰੂ ਬਜ਼ਾਰ ਤੋਂ ਹੁੰਦਾ ਹੋਇਆ ਗੁਰਦੁਆਰਾ ਸਾਹਿਬ ਗੁਰੂ ਕੇ ਮਹਿਲ ਵਿਖੇ ਸੰਪੂਰਨ ਹੋਇਆ।

ਨਗਰ ਕੀਰਤਨ ਦੀ ਰਵਾਨਗੀ ਸਮੇਂ ਅੰਤ੍ਰਿੰਗ ਮੈਂਬਰ ਸ. ਸਰਵਣ ਸਿੰਘ ਕੁਲਾਰ, ਸ. ਸੁਰਜੀਤ ਸਿੰਘ ਗੜ੍ਹੀ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਬੰਡਾਲਾ, ਬੀਬੀ ਗੁਰਪ੍ਰੀਤ ਕੌਰ, ਬਾਬਾ ਗੁਰਪ੍ਰੀਤ ਸਿੰਘ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਸ. ਅਮਰਜੀਤ ਸਿੰਘ ਭਲਾਈਪੁਰ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਕੱਤਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਹਰਜਿੰਦਰ ਸਿੰਘ ਕੈਰੋਂਵਾਲ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਬਘੇਲ ਸਿੰਘ, ਸ. ਨਰਿੰਦਰ ਸਿੰਘ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁੱਖੀ ਆਦਿ ਮੌਜੂਦ ਸਨ। (੭ ਦਸੰਬਰ)

## ਸ਼੍ਰੋਮਣੀ ਕਮੇਟੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਦਿਹਾੜੇ ਮੌਕੇ ਗੁਰਮਤਿ ਸਮਾਗਮ ਕਰਵਾਏ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਉਨ੍ਹਾਂ ਦੇ ਪਿਆਰੇ ਸਿੱਖ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਿਆਲਾ ਜੀ ਦੇ ਸ਼ਹੀਦੀ ਦਿਹਾੜੇ ਸਬੰਧੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਨਿਰਭੈ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ। ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਪਾਵਨ ਹੁਕਮਨਾਮਾ ਸਰਵਨ ਕਰਵਾਇਆ ਅਤੇ ਗੁਰੂ ਸਾਹਿਬ ਜੀ ਦੀ ਲਾਸਾਨੀ ਸ਼ਹਾਦਤ ਦੇ ਇਤਿਹਾਸਕ ਪ੍ਰਸੰਗ ਨੂੰ ਸੰਗਤ

ਨਾਲ ਸਾਂਝਾ ਕੀਤਾ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਜੀ ਦੀ ਸ਼ਹਾਦਤ ਮਨੁੱਖਤਾ ਲਈ ਇੱਕ ਮਾਰਗ ਦਰਸ਼ਨ ਹੈ ਜੋ ਮਜ਼ਲੂਮਾਂ ਦੇ ਹੱਕ ਵਿਚ ਖੜ੍ਹਨ ਦਾ ਸੁਨੇਹਾ ਦਿੰਦੀ ਹੈ। ਉਨ੍ਹਾਂ ਸੰਗਤਾਂ ਨੂੰ ਗੁਰਮਤਿ ਵਿਚਾਰਧਾਰਾ ਨਾਲ ਜੁੜਨ ਅਤੇ ਬਾਣੀ ਤੇ ਬਾਣੇ ਦੇ ਧਾਰਨੀ ਬਣਨ ਦੀ ਪ੍ਰੇਰਨਾ ਵੀ ਕੀਤੀ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ਼੍ਰੋਮਣੀ ਕਮੇਟੀ ਦੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਨਿਸ਼ਾਨ ਸਿੰਘ, ਹੈਡ ਪ੍ਰਚਾਰਕ ਭਾਈ ਜਗਦੇਵ ਸਿੰਘ, ਸ. ਕਾਬਲ ਸਿੰਘ ਆਦਿ ਮੌਜੂਦ ਸਨ।

ਇਸੇ ਦੌਰਾਨ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਹਾੜੇ ਸਬੰਧੀ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਵੀ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਗੁਰਮਤਿ ਸਮਾਗਮ ਕਰਵਾਏ ਗਏ। ਇਨ੍ਹਾਂ ਸਮਾਗਮਾ ਸਮੇਂ ਵੱਖ-ਵੱਖ ਸੇਵਾ ਸੁਸਾਇਟੀਆਂ ਦੇ ਸ਼ਬਦੀ ਜਥਿਆਂ ਨੇ ਸ਼ਬਦ ਕੀਰਤਨ ਕੀਤਾ, ਜਦਕਿ ਕੌਮ ਦੇ ਪ੍ਰਸਿੱਧ ਰਾਗੀ ਜਥਿਆਂ ਅਤੇ ਕਥਾਵਾਚਕਾਂ ਨੇ ਵੀ ਸੰਗਤ ਨੂੰ ਗੁਰਬਾਣੀ ਦੇ ਕੀਰਤਨ ਅਤੇ ਗੁਰਮਤਿ ਵਿਚਾਰਾਂ ਨਾਲ ਜੋੜਿਆ। (੮ ਦਸੰਬਰ)

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਮੌਕੇ ਕਿਸਾਨ ਆਗੂਆਂ ਦਾ ਸਨਮਾਨ ਕਰੇਗੀ ਸ਼੍ਰੋਮਣੀ ਕਮੇਟੀ

## ਸ਼ਹੀਦੀ ਪੰਦਰਵਾੜੇ ਦੌਰਾਨ ਲੰਗਰਾਂ 'ਚ ਨਹੀਂ ਬਣਨਗੇ ਮਿੱਠੇ ਪਦਾਰਥ -ਐਡਵੋਕੇਟ ਧਾਮੀ

## ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਲਏ ਗਏ ਅਹਿਮ ਫੈਸਲੇ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਕਿਸਾਨ ਸੰਘਰਸ਼ ਦੀ ਜਿੱਤ 'ਤੇ ਤਸੱਲੀ ਦਾ ਪ੍ਰਗਟਾਵਾ ਕਰਦਿਆਂ ਕਿਸਾਨ ਜਥੇਬੰਦੀਆਂ ਦੇ ਆਗੂਆਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਸਮੇਂ ਸਨਮਾਨਿਤ ਕਰਨ ਦਾ ਫੈਸਲਾ ਕੀਤਾ ਹੈ। ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਵਿਖੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ ਹੇਠ ਹੋਈ ਅੰਤ੍ਰਿੰਗ ਕਮੇਟੀ ਵੱਲੋਂ ਕਈ ਹੋਰ ਅਹਿਮ ਫੈਸਲੇ ਵੀ ਲਏ ਗਏ ਹਨ। ਇਕੱਤਰਤਾ ਮਗਰੋਂ ਪੱਤਰਕਾਰਾਂ ਨਾਲ ਗੱਲ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ੧੩ ਦਸੰਬਰ ਨੂੰ ਕਿਸਾਨ ਆਗੂਆਂ ਦਾ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸਨਮਾਨ ਕਰੇਗੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਕਿਸਾਨ ਸੰਘਰਸ਼ ਦੌਰਾਨ ਕਿਸਾਨਾਂ ਦੀ ਸਹਿਯੋਗੀ ਰਹੀ ਹੈ ਅਤੇ ਭਵਿੱਖ ਵਿਚ ਵੀ ਕਿਸਾਨਾਂ ਨਾਲ ਚਟਾਨ ਵਾਂਗ ਖੜ੍ਹੀ ਰਹੇਗੀ। ਐਡਵੋਕੇਟ ਧਾਮੀ ਨੇ ਅੰਤ੍ਰਿੰਗ ਕਮੇਟੀ ਦੇ ਹੋਰ ਫੈਸਲਿਆਂ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜਿਆਂ ਨੂੰ ਸਮਰਪਿਤ ਸ਼੍ਰੋਮਣੀ ਕਮੇਟੀ ਵੱਲੋਂ ੨੧ ਤੋਂ ੩੦ ਦਸੰਬਰ ਤੱਕ ਸਾਦੇ ਲੰਗਰ ਚਲਾਏ ਜਾਣਗੇ। ਇਸ ਦੌਰਾਨ ਹਰ ਗੁਰਦੁਆਰਾ ਸਾਹਿਬ ਅੰਦਰ ਲੰਗਰਾਂ ਵਿਚ ਮਿੱਠੇ ਪਦਾਰਥ ਨਹੀਂ ਬਣਾਏ ਜਾਣਗੇ। ਉਨ੍ਹਾਂ ਕਿਹਾ ਕਿ ਸ਼ਹੀਦੀ ਪੰਦਰਵਾੜਾ ਸਿੱਖਾਂ ਲਈ ਬੇਹੱਦ ਭਾਵੁਕਤਾ ਵਾਲਾ ਹੈ ਅਤੇ ਇਨ੍ਹਾਂ ਦਿਹਾੜਿਆਂ ਦੇ ਇਤਿਹਾਸ ਦੀ ਭਾਵਨਾ 'ਤੇ ਅਮਲ ਜ਼ਰੂਰੀ ਹੈ। ਉਨ੍ਹਾਂ ਕਿਹਾ ਕਿ ਪੰਦਰਵਾੜੇ ਦੌਰਾਨ ਸਾਹਿਬਜ਼ਾਦਿਆਂ ਤੇ ਹੋਰ ਸ਼ਹੀਦਾਂ ਨੂੰ ਯਾਦ ਕਰਦਿਆਂ ਜਾਪ ਕੀਤੇ ਜਾਣਗੇ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਮਿਊਜ਼ੀਅਮ ਜੋ ਉਸਾਰੀ ਅਧੀਨ ਹੈ, ਨੂੰ ਜਲਦ ਮੁਕੰਮਲ ਕਰਕੇ ਸੰਗਤ ਅਰਪਨ ਕੀਤਾ

ਜਾਵੇਗਾ। ਇਸ ਦੇ ਨਾਲ ਹੀ ਦੀਵਾਨ ਟੋਡਰ ਮੱਲ ਦੀ ਇਤਿਹਾਸਕ ਜਹਾਜ ਹਵੇਲੀ ਦੀ ਸੰਭਾਲ ਲਈ ਇਕ ਕਮੇਟੀ ਸਥਾਪਤ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਇਸ ਹਵੇਲੀ ਨੂੰ ਲੈ ਕੇ ਹਾਈਕੋਰਟ ਵਿਚ ਚੱਲ ਰਹੇ ਕੇਸ ਦੇ ਨਿਪਟਾਰੇ ਲਈ ਵੀ ਗੱਲਬਾਤ ਕੀਤੀ ਜਾਵੇਗੀ ਅਤੇ ਇਸ ਨੂੰ ਹੂਬਹੂ ਸੰਭਾਲਣ ਲਈ ਅੱਗੇ ਵਧਿਆ ਜਾਵੇਗਾ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਿੱਖ ਕੌਮ ਦੀ ਵਿਰਾਸਤ ਨੂੰ ਸੰਭਾਲ ਕੇ ਆਉਣ ਵਾਲੀਆਂ ਪੀੜੀਆਂ ਲਈ ਸੁਰੱਖਿਅਤ ਕਰਨਾ ਬੇਹੱਦ ਲਾਜ਼ਮੀ ਹੈ, ਜਿਸ ਲਈ ਉਚੇਚੇ ਯਤਨ ਅਤੇ ਵਿਉਂਤਬੰਦੀ ਕੀਤੀ ਜਾਵੇਗੀ। ਉਨ੍ਹਾਂ ਦੱਸਿਆ ਕਿ ਅੰਤ੍ਰਿੰਗ ਕਮੇਟੀ ਵੱਲੋਂ ਸੰਘਰਸ਼ੀ ਸਿੱਖਾਂ ਦੇ ਕੇਸਾਂ ਦੀ ਪੈਰਵਾਈ ਵੀ ਵਚਨਬੱਧਤਾ ਪ੍ਰਗਟਾਉਂਦਿਆਂ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੇ ਕੇਸ ਸਬੰਧੀ ਵਕੀਲਾਂ ਦੀ ਫੀਸ ਨੂੰ ਪ੍ਰਵਾਨਗੀ ਦਿੱਤੀ ਹੈ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਬੰਦੀ ਸਿੰਘਾਂ ਨੂੰ ਰਿਹਾਅ ਕਰਨਾ ਚਾਹੀਦਾ ਹੈ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਮੌਕੇ ਸਰਕਾਰ ਨੇ ਸਿੰਘਾਂ ਦੀ ਰਿਹਾਈ ਦਾ ਐਲਾਨ ਕੀਤਾ ਸੀ। ਇਸੇ ਦੌਰਾਨ ਅੰਤ੍ਰਿੰਗ ਕਮੇਟੀ ਵੱਲੋਂ ਸ਼੍ਰੋਮਣੀ ਕਮੇਟੀ ਦੇ ਕੰਮ-ਕਾਜ ਨਾਲ ਸਬੰਧਤ ਬਣਨ ਵਾਲੀਆਂ ਹਰ ਤਰ੍ਹਾਂ ਦੀਆਂ ਸਬ-ਕਮੇਟੀਆਂ ਬਣਾਉਣ ਦੇ ਅਧਿਕਾਰ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਸੌਂਪੇ ਗਏ। ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਵੱਖ-ਵੱਖ ਗੁਰਦੁਆਰਾ ਸਾਹਿਬਾਨ ਅਤੇ ਹੋਰ ਅਦਾਰਿਆਂ ਦੇ ਮਾਮਲਿਆਂ ਦਾ ਸਰਲੀਕਰਨ ਵੀ ਕੀਤਾ ਗਿਆ।

ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਸੁਰਜੀਤ ਸਿੰਘ ਕੰਗ, ਸ. ਸਰਵਣ ਸਿੰਘ ਕੁਲਾਰ, ਸ. ਸੁਰਜੀਤ ਸਿੰਘ ਗੜ੍ਹੀ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਬੰਡਾਲਾ, ਬੀਬੀ ਗੁਰਪ੍ਰੀਤ ਕੌਰ, ਸ. ਜੋਧ ਸਿੰਘ ਸਮਰਾ, ਬਾਬਾ ਗੁਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ. ਨਿਰਵੈਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ਼ਾਹਬਾਜ਼ ਸਿੰਘ ਹਾਜ਼ਰ ਸਨ। (੧੦ ਦਸੰਬਰ)

# ਇੰਗਲੈਂਡ 'ਚ 34 ਸਾਲ ਸਜ਼ਾ ਕੱਟ ਕੇ ਮੁੜੇ ਭਾਈ ਰਾਜਿੰਦਰ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੀਤਾ ਸਨਮਾਨਿਤ

## ਗਿਆਨੀ ਹਰਪ੍ਰੀਤ ਸਿੰਘ, ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਪ੍ਰਮੁੱਖ ਸ਼ਖ਼ਸੀਅਤਾਂ ਰਹੀਆਂ ਮੌਜੂਦ

ਅੰਮ੍ਰਿਤਸਰ- ਸਿੱਖ ਗੁਰੂ ਸਾਹਿਬਾਨ ਖਿਲਾਫ ਮੰਦੀ ਸ਼ਬਦਾਵਲੀ ਬੋਲਣ 'ਤੇ ਸਿੱਖ ਦੋਖੀ ਨੂੰ ਸੋਧਾ ਲਾਉਣ ਵਾਲੇ ਭਾਈ ਰਾਜਿੰਦਰ ਸਿੰਘ ੩੪ ਸਾਲ ਦੀ ਲੰਮੀ ਕੈਦ ਕੱਟ ਕੇ ਇੰਗਲੈਂਡ ਦੀ ਜੇਲ੍ਹ ਵਿੱਚੋਂ ਰਿਹਾਅ ਹੋਣ ਉਪਰੰਤ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਨ ਲਈ ਨਤਮਸਤਕ ਹੋਏ। ਇਸ ਮੌਕੇ ਸਿੱਖ ਕੌਮ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਵੱਲੋਂ ਉਨ੍ਹਾਂ ਨੂੰ ਵਿਸ਼ੇਸ਼ ਤੌਰ 'ਤੇ ਸਨਮਾਨਿਤ ਕੀਤਾ

ਗਿਆ। ਸਨਮਾਨਿਤ ਕਰਨ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਵੀ ਹਾਜ਼ਰ ਸਨ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਸਿੱਖ ਕੌਮ ਆਪਣੇ ਗੁਰੂ ਸਾਹਿਬਾਨ ਅਤੇ ਸਿੱਖ ਯੋਧਿਆਂ ਬਾਰੇ ਮੰਦੀ ਸ਼ਬਦਾਵਲੀ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦੀ। ਉਨ੍ਹਾਂ ਕਿਹਾ ਕਿ ੩੪ ਸਾਲ ਪਹਿਲਾਂ ਗੁਰੂ ਸਾਹਿਬਾਨ ਬਾਰੇ ਮੰਦਾ ਬੋਲਣ ਵਾਲੇ ਪੰਥ ਦੋਖੀ ਨੂੰ ਸੋਧਾ ਲਾਉਣ ਵਾਲੇ ਭਾਈ ਰਾਜਿੰਦਰ ਸਿੰਘ ਨੂੰ ਲੰਮਾ ਸਮਾਂ ਇੰਗਲੈਂਡ ਦੀ ਜੇਲ੍ਹ ਵਿਚ ਰਹਿਣਾ ਪਿਆ, ਜੋ ੩੪ ਸਾਲ ਦੇ ਸਮੇਂ ਬਾਅਦ ਰਿਹਾਅ ਹੋਏ ਹਨ। ਉਨ੍ਹਾਂ ਕਿਹਾ ਕਿ ਅਜਿਹੇ ਸੂਰਬੀਰਾਂ ਦੀਆਂ ਕੁਰਬਾਨੀਆਂ ਨੂੰ ਪੰਥ ਹਮੇਸ਼ਾ ਯਾਦ ਰੱਖਦਾ ਹੈ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਭਾਈ ਰਾਜਿੰਦਰ ਸਿੰਘ ਸਿੱਖ ਕੌਮ ਦਾ ਹੀਰਾ ਹੈ ਅਤੇ ਕੌਮ ਪ੍ਰਤੀ ਇਨ੍ਹਾਂ ਦੀ ਦੇਣ ਨਾ ਭੁੱਲਣਯੋਗ ਹੈ। ਉਨ੍ਹਾਂ ਕਿਹਾ ਕਿ ਭਾਈ ਰਾਜਿੰਦਰ ਸਿੰਘ ਨੇ ਆਪਣੀ ਜ਼ਿੰਦਗੀ ਦਾ ਲੰਮਾ ਸਮਾਂ ਜੇਲ੍ਹ ਵਿਚ ਗੁਜਾਰਿਆ ਹੈ, ਜੋ ਉਨ੍ਹਾਂ ਦੀ ਕੌਮ ਪ੍ਰਤੀ ਵੱਡੀ ਦੇਣ ਹੈ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਮਲਕੀਤ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਸੁਖਵਰਸ਼ ਸਿੰਘ ਪੰਨੂ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਇੰਚਾਰਜ ਸ. ਨਿਰਮਲ ਸਿੰਘ, ਮੈਨੇਜਰ ਸ. ਨਰਿੰਦਰ ਸਿੰਘ, ਸ. ਜਸਪਾਲ ਸਿੰਘ ਢੱਡੇ ਅਤੇ ਭਾਈ ਰਾਜਿੰਦਰ ਸਿੰਘ ਦੇ ਪਰਿਵਾਰਕ ਮੈਂਬਰ ਮੌਜੂਦ ਸਨ। (੧੦ ਦਸੰਬਰ)

# ਸ. ਗੁਰਬਚਨ ਸਿੰਘ ਬਚਨ ਦੇ ਅਕਾਲ ਚਲਾਣੇ 'ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਅਤੇ ਹੋਰਾਂ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਸਕੱਤਰ ਸ. ਗੁਰਬਚਨ ਸਿੰਘ ਬਚਨ ਦੇ ਅਕਾਲ ਚਲਾਣਾ ਕਰ ਜਾਣ 'ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਐਡਵੋਕੇਟ ਧਾਮੀ ਨੇ ਸ. ਗੁਰਬਚਨ ਸਿੰਘ ਬਚਨ ਦੀਆਂ ਸੇਵਾਵਾਂ ਨੂੰ ਯਾਦ ਕਰਦਿਆਂ ਉਨ੍ਹਾਂ ਦੇ ਚਲਾਣੇ ਨੂੰ ਪੰਥ ਲਈ ਵੱਡਾ ਘਾਟਾ ਕਰਾਰ ਦਿੱਤਾ। ਉਨ੍ਹਾਂ ਆਖਿਆ ਕਿ ਸਿੱਖ ਕੌਮ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਕਮੇਟੀ ਵਿਚ ਬਤੌਰ ਸਕੱਤਰ ਰਹਿੰਦਿਆਂ ਸ. ਗੁਰਬਚਨ ਸਿੰਘ ਬਚਨ ਨੇ ਤਨਦੇਹੀ ਨਾਲ ਸੇਵਾ ਨਿਭਾਈ ਅਤੇ ਸੰਸਥਾ ਨੂੰ ਆਪਣੇ ਤਜ਼ਰਬੇ ਨਾਲ ਪ੍ਰਬੰਧਕੀ ਅਗਵਾਈ ਦਿੱਤੀ। ਉਨ੍ਹਾਂ ਕਿਹਾ ਕਿ ਸ. ਬਚਨ ਇਕ ਪ੍ਰਬੁੱਧ ਸਿੱਖ ਵਿਦਵਾਨ ਵੀ ਸਨ ਅਤੇ ਪੰਥਕ ਮਸਲਿਆਂ ਪ੍ਰਤੀ ਚੰਗੀ ਸਮਝ ਰੱਖਦੇ ਸਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸਾਬਕਾ ਸਕੱਤਰ ਸ. ਬਚਨ ਦੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕੀਤੀ ਅਤੇ ਵਿਛੜੀ ਰੂਹ ਨੂੰ ਸ਼ਰਧਾਜਲੀ ਭੇਟ ਕੀਤੀ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ, ਸਾਬਕਾ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਭਾਈ ਰਾਜਿੰਦਰ ਸਿੰਘ ਮਹਿਤਾ, ਸਾਬਕਾ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਕੁਲਵਿੰਦਰ ਸਿੰਘ ਰਮਦਾਸ ਨੇ ਵੀ ਸ. ਗੁਰਬਚਨ ਸਿੰਘ ਬਚਨ ਦੇ ਅਕਾਲ ਚਲਾਣੇ 'ਤੇ ਅਫ਼ਸੋਸ ਪ੍ਰਗਟ ਕੀਤਾ ਹੈ। (੧੧ ਦਸੰਬਰ)

# ਸ਼੍ਰੋਮਣੀ ਕਮੇਟੀ ਨੇ ਕਿਸਾਨੀ ਸੰਘਰਸ਼ ਦੀ ਜਿੱਤ ਦੇ ਸ਼ੁਕਰਾਨੇ ਵਜੋਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ

## ਕਿਸਾਨੀ ਅੰਦੋਲਨ ਨੇ ਭਾਈਚਾਰਕ ਸਾਂਝ ਦੀਆਂ ਤੰਦਾਂ ਹੋਰ ਮਜ਼ਬੂਤ ਕੀਤੀਆਂ- ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਵੱਲੋਂ ਕਿਸਾਨ ਜਥੇਬੰਦੀਆਂ ਦੇ ਆਗੂ ਸਨਮਾਨਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਿਸਾਨੀ ਸੰਘਰਸ਼ ਦੀ ਜਿੱਤ ਦੇ ਸ਼ੁਕਰਾਨੇ ਵਜੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਸਬੰਧਤ ਗੁਰਦੁਅਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਵਿਸ਼ੇਸ਼ ਸਮਾਗਮ ਕਰਵਾਏ ਗਏ, ਜਿਸ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਸ਼੍ਰੋਮਣੀ ਕਮੇਟੀ ਦੇ ਮੈਂਬਰ ਸਾਹਿਬਾਨ ਅਤੇ ਵੱਖ-ਵੱਖ ਜਥੇਬੰਦੀਆਂ ਦੇ ਕਿਸਾਨ ਆਗੂਆਂ ਨੇ ਵਿਸ਼ੇਸ਼ ਤੌਰ 'ਤੇ ਹਾਜ਼ਰੀ ਭਰੀ। ਇਸ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਕਿਸਾਨੀ ਸੰਘਰਸ਼ ਵਿਚ ਹਿੱਸਾ ਪਾਉਣ ਵਾਲੀਆਂ ਸੰਯੁਕਤ ਕਿਸਾਨ ਮੋਰਚੇ ਦੀਆਂ ਕਿਸਾਨ ਜਥੇਬੰਦੀਆਂ ਦੇ ਆਗੂਆਂ ਦਾ ਵਿਸ਼ੇਸ਼ ਤੌਰ 'ਤੇ ਸਨਮਾਨ ਕੀਤਾ ਗਿਆ। ਇਸ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਬਣੇ ਪਲਾਜ਼ਾ ਵਿਖੇ ਕਿਸਾਨ ਆਗੂਆਂ ਨੂੰ ਜੀ-ਆਇਆਂ ਕਿਹਾ।

ਸਮਾਗਮ ਸਮੇਂ ਸੰਬੋਧਨ ਕਰਦਿਆਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਗੁਰੂ ਸਾਹਿਬ ਜੀ ਦੀ ਅਪਾਰ ਕਿਰਪਾ ਨਾਲ ਕਿਸਾਨੀ ਸੰਘਰਸ਼ ਨੂੰ ਜਿੱਤ ਪ੍ਰਾਪਤ ਹੋਈ ਹੈ। ਉਨ੍ਹਾਂ ਕਿਹਾ ਕਿ ਇਹ ਗੁਰੂ ਸਾਹਿਬ ਦੀ ਬਖ਼ਸ਼ਿਸ਼ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਦੇਸ਼ ਦੇ ਪ੍ਰਧਾਨ ਮੰਤਰੀ ਨੇ ਭਾਰਤ ਸਰਕਾਰ ਦੇ ਬਣਾਏ ਤਿੰਨ ਕਾਲੇ ਕਾਨੂੰਨ ਵਾਪਸ ਲੈਣ ਦਾ ਐਲਾਨ ਕੀਤਾ। ਐਡਵੋਕੇਟ ਧਾਮੀ ਨੇ ਕਿਹਾ ਕਿ ਇਸ ਕਿਸਾਨੀ ਅੰਦੋਲਨ ਨੇ ਇਤਿਹਾਸ ਨੂੰ ਦੁਬਾਰਾ ਜਿੰਦਾ ਕੀਤਾ ਹੈ। ਉਨ੍ਹਾਂ ਕਿਹਾ ਕਿ ਸਰਕਾਰਾਂ ਦੇ ਅੜੀਅਲ ਰਵੱਈਏ ਕਾਰਨ ੭੦੦ ਤੋਂ ਵੱਧ ਕਿਸਾਨਾਂ ਨੇ ਆਪਣੀਆਂ ਜਾਨਾਂ ਗਵਾਈਆਂ, ਪਰ ਸਰਕਾਰ ਨੂੰ ਆਖਰ ਝੁਕਣਾ ਹੀ ਪਿਆ। ਉਨ੍ਹਾਂ ਕਿਹਾ ਕਿ ਇਸ ਅੰਦੋਲਨ ਨੇ ਆਪਸੀ ਭਾਈਚਾਰਕ ਸਾਂਝ ਦੀਆਂ ਤੰਦਾਂ ਹੋਰ ਮਜ਼ਬੂਤ ਕੀਤੀਆਂ ਹਨ। ਹਰਿਆਣਾ ਨੇ ਆਪਣੇ ਛੋਟੇ ਭਰਾ ਹੋਣ ਦਾ ਸਬੂਤ ਦਿੰਦਿਆਂ ਹਰ ਔਕੜ ਸਮੇਂ ਡਟਵਾਂ ਮੁਕਾਬਲਾ ਕੀਤਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸਮੁੱਚੇ ਦੇਸ਼ ਨੂੰ ਕਿਸਾਨੀ ਸੰਘਰਸ਼ ਦੀ ਜਿੱਤ 'ਤੇ ਵਧਾਈ ਦਿੰਦਿਆਂ ਵਿਦੇਸ਼ ਵਿਚ ਵੱਸਦੇ ਪੰਜਾਬੀਆਂ ਵੱਲੋਂ ਸੰਘਰਸ਼ ਵਿਚ ਦਿੱਤੇ ਭਰਵੇਂ ਸਹਿਯੋਗ ਲਈ ਧੰਨਵਾਦ ਵੀ ਕੀਤਾ।

ਇਸੇ ਦੌਰਾਨ ਭਾਰਤੀ ਕਿਸਾਨ ਯੂਨੀਅਨ ਰਾਜੇਵਾਲ ਦੇ ਪ੍ਰਧਾਨ ਸ. ਬਲਬੀਰ ਸਿੰਘ ਰਾਜੇਵਾਲ ਨੇ ਕਿਸਾਨ ਜਥੇਬੰਦੀਆਂ ਵੱਲੋਂ ਸੰਬੋਧਨ ਕਰਦਿਆਂ ਕਿਹਾ ਕਿ ਕਿਸਾਨੀ ਮੋਰਚੇ ਦੌਰਾਨ ਅਨੇਕਾਂ ਔਕੜਾਂ ਆਈਆਂ, ਪਰ ਪਰਮਾਤਮਾ ਦੀ ਮਿਹਰ ਸਦਕਾ ਕਿਸਾਨਾਂ ਦੀ ਹਰ ਔਕੜ ਦੂਰ ਹੋਈ। ਸ. ਰਾਜੇਵਾਲ ਨੇ ਕਿਹਾ ਕਿ ਇਸ ਮੋਰਚੇ ਦੀ ਜਿੱਤ ਨੇ ਪੰਜਾਬੀਆਂ ਦੇ ਇਤਿਹਾਸ ਦੀ ੩੦੦ ਸਾਲ ਪੁਰਾਣੀ ਯਾਦ ਨੂੰ ਮੁੜ ਸੁਰਜੀਤ ਕੀਤਾ। ਉਨ੍ਹਾਂ ਕਿਹਾ ਕਿ ਇਸ ਮੋਰਚੇ ਵਿਚ ਹਰਿਆਣਾ, ਯੂ.ਪੀ. ਸਮੇਤ ਦੇਸ਼ ਦੇ ਹਰ ਸੂਬੇ ਦੇ ਕਿਸਾਨਾਂ ਨੇ ਭਰਵਾਂ ਸਹਿਯੋਗ ਦਿੱਤਾ। ਸ. ਰਾਜੇਵਾਲ ਨੇ ਕਿਸਾਨ ਜਥੇਬੰਦੀਆਂ ਦੇ ਆਗੂਆਂ ਨੂੰ ਸਨਮਾਨਿਤ ਕਰਨ ਲਈ ਸ਼੍ਰੋਮਣੀ ਕਮੇਟੀ ਦਾ ਉਚੇਚੇ ਤੌਰ 'ਤੇ ਧੰਨਵਾਦ ਵੀ ਕੀਤਾ।

ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸਿਮਰਪ੍ਰੀਤ ਸਿੰਘ

ਦੇ ਜਥੇ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ ਅਤੇ ਭਾਈ ਹਰਪਾਲ ਸਿੰਘ ਢੰਡ ਦੇ ਢਾਡੀ ਜਥੇ ਨੇ ਸੰਗਤਾਂ ਨੂੰ ਢਾਡੀ ਵਾਰਾਂ ਨਾਲ ਨਿਹਾਲ ਕੀਤਾ।

ਇਸੇ ਦੌਰਾਨ ਕਿਸਾਨ ਆਗੂ ਸ੍ਰੀ ਰਕੇਸ਼ ਟਿਕੈਤ, ਸ੍ਰੀ ਲਖਨਪਾਲ ਅਤੇ ਯੁੱਧਵੀਰ ਸਿੰਘ ਨੂੰ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਪੁੱਜਣ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਮੈਂਬਰ ਸਾਹਿਬਾਨ ਵੱਲੋਂ ਸਨਮਾਨਿਤ ਕੀਤਾ ਗਿਆ। ਇਸ ਮੌਕੇ ਸ੍ਰੀ ਰਕੇਸ਼ ਟਿਕੈਤ ਨੇ ਕਿਹਾ ਕਿ ਉਨ੍ਹਾਂ ਦੀ ਇੱਛਾ ਸੀ ਕਿ ਕਿਸਾਨੀ ਮੋਰਚੇ ਦੀ ਜਿੱਤ ਤੋਂ ਬਾਅਦ ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ੁਕਰਾਨਾ ਕਰਕੇ ਫਿਰ ਘਰ ਜਾਣਗੇ। ਉਨ੍ਹਾਂ ਗੁਰੂ ਸਾਹਿਬਾਨ ਦੇ ਚਰਨਾਂ ਵਿਚ ਅਰਦਾਸ ਕਰਦਿਆਂ ਭਵਿੱਖ ਵਿਚ ਵੀ ਮਾਰਗ-ਦਰਸ਼ਨ ਦੀ ਅਰਜ਼ੋਈ ਕੀਤੀ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਜੀ ਦੇ ਇਸ ਪਾਵਨ ਅਸਥਾਨ ਤੋਂ ਅਰਦਾਸ ਕਰਕੇ ਇਹ ਮੋਰਚਾ ਸ਼ੁਰੂ ਹੋਇਆ ਸੀ ਅਤੇ ਗੁਰੂ ਸਾਹਿਬ ਦੀ ਬਖ਼ਸ਼ਿਸ਼ ਸਦਕਾ ਹੀ ਮੋਰਚੇ ਨੂੰ ਜਿੱਤ ਪ੍ਰਾਪਤ ਹੋਈ ਹੈ। ਉਨ੍ਹਾਂ ਸਨਮਾਨ ਲਈ ਸ਼੍ਰੋਮਣੀ ਕਮੇਟੀ ਪ੍ਰਧਾਨ ਦਾ ਧੰਨਵਾਦ ਵੀ ਕੀਤਾ। ਇਸੇ ਦੌਰਾਨ ਯੁੱਧਵੀਰ ਸਿੰਘ ਨੇ ਸ਼੍ਰੋਮਣੀ ਕਮੇਟੀ ਵੱਲੋਂ ਦਿੱਤੀਆਂ ਸੇਵਾਵਾਂ ਲਈ ਧੰਨਵਾਦ ਕੀਤਾ।

ਸਮਾਗਮ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਕਥਾਵਾਚਕ ਗਿਆਨੀ ਜਸਵੰਤ ਸਿੰਘ, ਅੰਤ੍ਰਿੰਗ ਕਮੇਟੀ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਅਮਰਜੀਤ ਸਿੰਘ ਬੰਡਾਲਾ, ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਅਮਰੀਕ ਸਿੰਘ ਵਿਛੋਆ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਕੁਲਦੀਪ ਸਿੰਘ ਤੇੜਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਗਿਆਨੀ ਜਸਬੀਰ ਸਿੰਘ, ਅਕਾਲੀ ਆਗੂ ਸ. ਤਲਬੀਰ ਸਿੰਘ ਗਿੱਲ, ਸ. ਗੁਰਪ੍ਰਤਾਪ ਸਿੰਘ ਟਿੱਕਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸਿਮਰਜੀਤ ਸਿੰਘ ਕੰਗ, ਸ. ਗੁਰਮੀਤ ਸਿੰਘ ਬੁੱਟਰ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਤੇਜਿੰਦਰ ਸਿੰਘ ਪੱਡਾ, ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਫੈਡਰੇਸ਼ਨ ਦੇ ਪ੍ਰਧਾਨ ਸ. ਕੰਵਰਚੜ੍ਹਤ ਸਿੰਘ ਸਮੇਤ ਵੱਡੀ ਗਿਣਤੀ ਕਿਸਾਨ ਆਗੂ ਅਤੇ ਸੰਗਤਾਂ ਹਾਜ਼ਰ ਸਨ।

# ਸ਼੍ਰੋਮਣੀ ਕਮੇਟੀ ਵੱਲੋਂ ਕਿਸਾਨ ਆਗੂਆਂ ਨੂੰ ਵਿਸ਼ੇਸ਼ ਤੌਰ 'ਤੇ ਕੀਤਾ ਗਿਆ ਸਨਮਾਨਿਤ

ਸ਼੍ਰੋਮਣੀ ਕਮੇਟੀ ਨੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਵਿਸ਼ੇਸ਼ ਤੌਰ 'ਤੇ ਸੰਯੁਕਤ ਕਿਸਾਨ ਮੋਰਚੇ ਦੇ ਆਗੂਆਂ ਨੂੰ ਸਨਮਾਨਿਤ ਕੀਤਾ। ਇਹ ਸਨਮਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸਾਹਿਬਾਨ ਨੇ ਕਿਸਾਨ ਆਗੂਆਂ ਨੂੰ ਦਿੱਤੇ। ਸਨਮਾਨ ਵਿਚ ਗੁਰੂ ਬਖ਼ਸ਼ਿਸ਼ ਸਿਰੋਪਾਓ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਦੇ ਕੇ ਸਨਮਾਨਿਤ ਕੀਤਾ। ਸਨਮਾਨ ਪ੍ਰਾਪਤ ਕਰਨ ਵਾਲੇ ਆਗੂਆਂ ਵਿਚ ਸ. ਬਲਬੀਰ ਸਿੰਘ ਰਾਜੇਵਾਲ, ਸਾਬਕਾ ਜਥੇਦਾਰ ਗਿਆਨੀ ਜਸਬੀਰ ਸਿੰਘ ਰੋਡੇ, ਸ. ਗੁਰਨਾਮ ਸਿੰਘ ਚੜੂਨੀ, ਸ੍ਰੀ ਰਕੇਸ਼ ਟਿਕੈਤ, ਡਾ. ਸਵੈਮਾਨ ਸਿੰਘ, ਸ੍ਰੀ ਦਰਸ਼ਨਪਾਲ, ਯੁੱਧਵੀਰ ਸਿੰਘ, ਸ. ਕੁਲਵੰਤ ਸਿੰਘ ਸੰਧੂ ਵੱਲੋਂ ਸ. ਪ੍ਰਗਟ ਸਿੰਘ,

ਸ. ਬੂਟਾ ਸਿੰਘ ਬੁਰਜ ਗਿੱਲ, ਸ. ਮਨਜੀਤ ਸਿੰਘ ਰਾਏ, ਸ. ਰੁਲਦੂ ਸਿੰਘ ਮਾਨਸਾ, ਸ. ਬਲਦੇਵ ਸਿੰਘ ਨਿਹਾਲਗੜ੍ਹ, ਸ. ਨਿਰਭੈ ਸਿੰਘ ਢੁਡੀਕੇ, ਸ. ਹਰਜਿੰਦਰ ਸਿੰਘ ਟਾਂਡਾ, ਸ. ਹਰਮੀਤ ਸਿੰਘ ਕਾਦੀਆਂ, ਸ. ਕੁਲਦੀਪ ਸਿੰਘ ਵਜੀਦਪੁਰ, ਸ. ਬਲਵੰਤ ਸਿੰਘ, ਸ੍ਰੀ ਮੁਕੇਸ਼ ਚੰਦਰ ਸ਼ਰਮਾ, ਸ. ਜਗਵੀਰ ਸਿੰਘ ਚੌਹਾਨ, ਸ. ਕਿਰਪਾ ਸਿੰਘ, ਸ. ਸੁਖਪਾਲ ਸਿੰਘ ਡੋਫਰ, ਸ. ਹਰਪਾਲ ਸਿੰਘ ਸੰਘਾ, ਸ. ਮੇਜਰ ਸਿੰਘ ਪੁੰਨਾਵਾਲਾ, ਸ. ਬਲਵਿੰਦਰ ਸਿੰਘ ਔਲਖ, ਸ. ਕਿਰਨਜੀਤ ਸਿੰਘ ਸੇਖੋਂ, ਸ. ਬੋਘ ਸਿੰਘ ਮਾਨਸਾ, ਸ. ਮਨਜਿੰਦਰ ਸਿੰਘ ਬੁੱਟਰ, ਸ. ਸੁੱਚਾ ਸਿੰਘ, ਸ. ਹਰਦੇਵ ਸਿੰਘ ਸੰਧੂ, ਸ. ਬਲਦੇਵ ਸਿੰਘ ਜੀਰਾ, ਸ. ਕੰਵਲਪ੍ਰੀਤ ਸਿੰਘ ਪੰਨੂ, ਸ. ਗੁਰਬਖ਼ਸ਼ ਸਿੰਘ ਬਰਨਾਲਾ, ਸ. ਹਰਿੰਦਰ ਸਿੰਘ, ਸ. ਗੁਰਮੇਲ ਸਿੰਘ, ਸ. ਗੁਰਪ੍ਰੀਤ ਸਿੰਘ ਕੱਟਿਆਵਾਲੀ, ਬੀਬੀ ਜੇਬਾ ਖਾਨ ਝਾਰਖੰਡ, ਸ. ਮਨਦੀਪ ਸਿੰਘ ਨਥਵਾਨ, ਸ. ਬਲਜਿੰਦਰ ਸਿੰਘ ਬਿੱਟੂ ਆਦਿ ਸ਼ਾਮਲ ਸਨ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਬੱਡੀ ਜਗਤ ਦੀਆਂ ਨਾਮਵਰ ਸ਼ਖ਼ਸੀਅਤਾਂ ਜਿਨ੍ਹਾਂ ਨੇ ਕਿਸਾਨੀ ਸੰਘਰਸ਼ ਵਿਚ ਲਗਾਤਾਰ ਸੇਵਾ ਨਿਭਾਈ, ਉਨ੍ਹਾਂ ਨੂੰ ਵੀ ਵਿਸ਼ੇਸ਼ ਤੌਰ 'ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਸਨਮਾਨਿਤ ਕੀਤਾ ਗਿਆ। ਇਨ੍ਹਾਂ ਸ਼ਖ਼ਸੀਅਤਾਂ ਵਿਚ ਉੱਘੇ ਖੇਡ ਪ੍ਰਮੋਟਰ ਟੋਨੀ ਸੰਧੂ ਰੁੜਕ ਕਲਾਂ ਜਲੰਧਰ, ਗੁਰਪਾਲ ਸਿੰਘ ਪਾਲਾ ਖੇਡ ਪ੍ਰਮੋਟਰ, ਮੰਗ ਸਿੰਘ ਮੰਗੀ ਅੰਤਰਰਾਸ਼ਟਰੀ ਕਬੱਡੀ ਪਲੇਅਰ, ਤਰਿੰਦਰਜੀਤ ਸਿੰਘ, ਭੁਪਿੰਦਰ ਸਿੰਘ ਭਿੰਦਾ, ਮਨਜੋਤ ਸਿੰਘ ਆਦਿ ਸ਼ਾਮਲ ਹਨ। (੧੩ ਦਸੰਬਰ)

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਾਵਨ ਸਰੋਵਰ ਵਿਚ ਗੁਟਕਾ ਸਾਹਿਬ ਸੁੱਟਣ ਵਾਲੇ ਵਿਅਕਤੀ ਨੂੰ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਕੀਤਾ ਪੁਲਿਸ ਹਵਾਲੇ

## ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਪੁਲਿਸ ਪ੍ਰਸ਼ਾਸਨ ਪਾਸੋਂ ਕੀਤੀ ਸਖ਼ਤ ਕਾਰਵਾਈ ਦੀ ਮੰਗ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਕ ਨੌਜੁਆਨ ਵੱਲੋਂ ਗੁਰਬਾਣੀ ਦੇ ਪਾਵਨ ਗੁਟਕਾ ਸਾਹਿਬ ਨੂੰ ਸਰੋਵਰ ਵਿਚ ਸੁੱਟਣ ਦੀ ਵਾਪਰੀ ਮੰਦਭਾਗੀ ਘਟਨਾ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਸ਼੍ਰੋਮਣੀ ਕਮੇਟੀ ਅਧਿਕਾਰੀਆਂ ਪਾਸੋਂ ਘਟਨਾ ਦੀ ਜਾਣਕਾਰੀ ਮਿਲਣ 'ਤੇ ਤੁਰੰਤ ਅੰਮ੍ਰਿਤਸਰ ਪਹੁੰਚੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨਾਲ ਇਕੱਤਰਤਾ ਕਰਕੇ ਘਟਨਾ ਦੀ ਜਾਣਕਾਰੀ ਹਾਸਲ ਕੀਤੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਇਕ ਨੌਜੁਆਨ ਜਿਸ ਨੇ ਆਪਣੇ ਕੇਸ ਕਤਲ ਕਰਵਾਏ ਹੋਏ ਹਨ, ਨੇ ਆਪਣੀ ਜੇਬ ਵਿੱਚੋਂ ਗੁਰਬਾਣੀ ਦਾ ਪਾਵਨ ਗੁਟਕਾ ਸਾਹਿਬ ਕੱਢ ਕੇ ਸਰੋਵਰ ਵਿਚ ਸੁੱਟ ਦਿੱਤਾ। ਇਹ ਨੌਜੁਆਨ ਆਪਣਾ ਨਾਮ ਰਣਬੀਰ ਸਿੰਘ ਦੱਸਦਾ ਹੈ, ਜਿਸ ਨੂੰ ਡਿਊਟੀ ਕਰ ਰਹੇ ਮੁਲਾਜ਼ਮਾਂ ਨੇ ਮੌਕੇ 'ਤੇ ਕਾਬੂ ਕਰਕੇ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਵੱਲੋਂ ਪੁਲਿਸ ਹਵਾਲੇ ਕਰ ਦਿੱਤਾ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਇਹ ਘਟਨਾ ਅਚਾਨਕ ਵਾਪਰੀ ਘਟਨਾ ਨਹੀਂ, ਸਗੋਂ ਸੋਚੀ ਸਮਝੀ ਸਾਜ਼ਿਸ਼ ਹੈ, ਜੋ ਸਿੱਖਾਂ ਦੀਆਂ ਭਾਵਨਾਵਾਂ ਭੜਕਾ ਕੇ ਪੰਜਾਬ ਦੇ ਮਾਹੌਲ ਨੂੰ ਖਰਾਬ ਕਰਨ ਦਾ ਯਤਨ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ

ਵਿਚ ਦਰਜ਼ ਗੁਰਬਾਣੀ ਸਾਨੂੰ ਸਹੀ ਜੀਵਨ ਮਾਰਗ ਦੱਸਦਿਆਂ ਮਨੁੱਖਤਾ ਨੂੰ ਏਕੇ ਦਾ ਸੁਨੇਹਾ ਦਿੰਦੀ ਹੈ। ਗੁਰਬਾਣੀ ਦੀ ਬੇਅਦਬੀ ਕਰਨਾ ਘਟੀਆ ਮਾਨਸਿਕਤਾ ਦਾ ਪ੍ਰਗਟਾਵਾ ਹੈ। ਉਨ੍ਹਾਂ ਪੁਲਿਸ ਪ੍ਰਸ਼ਾਸਨ ਅਤੇ ਸਰਕਾਰ ਤੋਂ ਮੰਗ ਕੀਤੀ ਕਿ ਇਸ ਦੇ ਪਿੱਛੇ ਕੰਮ ਕਰ ਰਹੀਆਂ ਸ਼ਕਤੀਆਂ ਨੂੰ ਸਾਹਮਣੇ ਲਿਆ ਕੇ ਸਖ਼ਤ ਸਜ਼ਾਵਾਂ ਦਿੱਤੀਆਂ ਜਾਣ। ਉਨ੍ਹਾਂ ਕਿਹਾ ਕਿ ਪਹਿਲਾਂ ਵੀ ਵੱਖ-ਵੱਖ ਥਾਵਾਂ 'ਤੇ ਅਜਿਹੀਆਂ ਕਈ ਘਟਨਾਵਾਂ ਵਾਪਰ ਚੁੱਕੀਆਂ ਹਨ, ਜਿਨ੍ਹਾਂ ਨੇ ਸਿੱਖ ਹਿਰਦਿਆਂ ਨੂੰ ਤਾਰ-ਤਾਰ ਕੀਤਾ ਹੈ, ਪਰ ਸਰਕਾਰਾਂ ਵੱਲੋਂ ਦੋਸ਼ੀਆਂ ਦੇ ਪਿੱਛੇ ਕੰਮ ਕਰਦੀਆਂ ਤਾਕਤਾਂ ਨੂੰ ਸਾਹਮਣੇ ਨਹੀਂ ਲਿਆਂਦਾ ਜਾਂਦਾ। (੧੫ ਦਸੰਬਰ)

# ਸ਼੍ਰੋਮਣੀ ਕਮੇਟੀ ਨੇ 'ਸ੍ਰੀ ਕਾਸ਼ੀ ਵਿਸ਼ਵਨਾਥ ਧਾਮ ਕਾ ਗੌਰਵਸ਼ਾਲੀ ਇਤਿਹਾਸ' ਕਿਤਾਬਚੇ 'ਤੇ ਪਾਬੰਦੀ ਲਗਾਉਣ ਦੀ ਕੀਤੀ ਮੰਗ

## ਉੱਤਰ ਪ੍ਰਦੇਸ਼ ਸਰਕਾਰ ਦੇ 'ਸੂਚਨਾ ਅਤੇ ਜਨ ਸੰਪਰਕ ਵਿਭਾਗ' ਵੱਲੋਂ ਵੰਡੇ ਕਿਤਾਬਚੇ ਵਿਚ ਸਿੱਖਾਂ ਬਾਰੇ ਦਰਜ ਹੈ ਭੁਲੇਖਾ ਪਾਊ ਜਾਣਕਾਰੀ

ਅੰਮ੍ਰਿਤਸਰ- ਵਿਸ਼ਵਨਾਥ ਧਾਮ ਕੋਰੀਡੋਰ ਦੇ ਉਦਘਾਟਨ ਮੌਕੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਵੱਲੋਂ 'ਸ੍ਰੀ ਕਾਸ਼ੀ ਵਿਸ਼ਵਨਾਥ ਧਾਮ ਕਾ ਗੌਰਵਸ਼ਾਲੀ ਇਤਿਹਾਸ' ਨਾਂ ਦਾ ਇਕ ਕਿਤਾਬਚਾ ਰਿਲੀਜ਼ ਕਰਕੇ ਵੱਡੀ ਗਿਣਤੀ ਵਿਚ ਵੰਡਣ ਦੀ ਨਿੰਦਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ 'ਤੇ ਮੁਕੰਮਲ ਪਾਬੰਦੀ ਦੀ ਮੰਗ ਕੀਤੀ ਹੈ। ਦਫਤਰ ਤੋਂ ਜਾਰੀ ਪ੍ਰੈਸ ਬਿਆਨ ਵਿਚ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ ਨੇ ਕਿਹਾ ਕਿ ਵਿਸ਼ਵਨਾਥ ਧਾਮ ਕੋਰੀਡੋਰ ਦੇ ਉਦਘਾਟਨ ਮੌਕੇ ਉੱਤਰ ਪ੍ਰਦੇਸ਼ ਦੀ ਬੀਜੇਪੀ ਸਰਕਾਰ ਦੇ 'ਸੂਚਨਾ ਅਤੇ ਜਨ ਸੰਪਰਕ ਵਿਭਾਗ' ਵੱਲੋਂ 'ਪ੍ਰਸਾਦ' ਵਜੋਂ 'ਸ੍ਰੀ ਕਾਸ਼ੀ ਵਿਸ਼ਵਨਾਥ ਧਾਮ ਕਾ ਗੌਰਵਸ਼ਾਲੀ ਇਤਿਹਾਸ' ਨਾਂ ਦਾ ਇਕ ਕਿਤਾਬਚਾ ਰਿਲੀਜ਼ ਕਰਕੇ ਵੱਡੀ ਗਿਣਤੀ ਵਿਚ ਵੰਡਿਆ ਗਿਆ, ਜਿਸ ਵਿਚ ਸਿੱਖ ਧਰਮ ਦਾ ਕਾਸ਼ੀ ਨਾਲ ਸਬੰਧ ਦਸਦੇ ਹੋਏ ਇਤਿਹਾਸ ਨੂੰ ਤੋੜ-ਮਰੋੜ ਕੇ ਗਲਤ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਇਸ ਵਿਚ ਇਹ ਦਰਸਾਇਆ ਗਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਜਿਨ੍ਹਾਂ ਪੰਜ ਪਿਆਰਿਆਂ ਦੁਆਰਾ ਖਾਲਸਾ ਪੰਥ ਦੀ ਸਾਜਨਾ ਕੀਤੀ ਗਈ ਸੀ, ਉਨ੍ਹਾਂ ਪੰਜ ਪਿਆਰਿਆਂ ਨੂੰ ਪਹਿਲਾਂ ਕਾਸ਼ੀ ਭੇਜਿਆ ਗਿਆ ਸੀ, ਤਾਂ ਜੋ ਉਹ ਸਨਾਤਨ ਧਰਮ ਦੇ ਪੂਰਨ ਤੱਤ-ਗਿਆਨ ਪ੍ਰਾਪਤ ਕਰਦੇ ਹੋਏ ਉਸ ਦੀ ਰਾਖੀ ਲਈ ਤਤਪਰ ਹੋ ਸਕਣ। ਇਸ ਕਿਤਾਬਚੇ ਵਿਚ ਇਹ ਵੀ ਕਿਹਾ ਗਿਆ ਹੈ ਕਿ ਸਿੱਖ ਧਰਮ ਦੀ ਸਥਾਪਨਾ ਮੁਗਲਾਂ ਤੋਂ ਸਨਾਤਨ ਧਰਮ ਦੀ ਰੱਖਿਆ ਵਾਸਤੇ ਹੋਈ ਸੀ। ਇਹ ਦੋਵੇਂ ਬਿਆਨ ਤੱਥਾਂ ਤੋਂ ਕੋਰੇ, ਭਰਮ-ਉਪਜਾਊ ਮਨਸ਼ਾ ਅਤੇ ਸਿੱਖੀ ਦੇ ਮਿਸ਼ਨ ਬਾਰੇ ਅਲਪ-ਗਿਆਨ ਦੇ ਲਖਾਇਕ ਹਨ।

ਉਨ੍ਹਾਂ ਕਿਹਾ ਕਿ ਅਸਲ ਵਿਚ ਖਾਲਸਾ ਪੰਥ ਦੀ ਸਾਜਨਾ ਜਬਰ, ਜ਼ੁਲਮ ਅਤੇ ਅਨਿਆਂ ਵਿਰੁੱਧ ਧਾਰਮਿਕ ਕਦਰਾਂ-ਕੀਮਤਾਂ ਅਤੇ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਹੋਈ ਸੀ, ਨਾ ਕਿ ਸਨਾਤਨ ਧਰਮ ਦੀ ਰਾਖੀ ਲਈ। ਦੂਜਾ, ਕਾਸ਼ੀ ਭੇਜੇ ਗਏ ਪੰਜ ਸਿੰਘ, ਖਾਲਸੇ ਦੀ ਸਾਜਨਾ ਸਮੇਂ ਸੀਸ ਭੇਟ ਕਰਨ ਵਾਲੇ ਪੰਜ ਪਿਆਰਿਆਂ ਨਾਲੋਂ ਬਿਲਕੁਲ ਵੱਖਰੇ ਹਨ। ਪਾਉਂਟਾ ਸਾਹਿਬ ਵਿਖੇ ਜਦ ਪੰਡਤ ਰਘੂਨਾਥ ਨੇ ਸ਼ੂਦਰ ਸ਼੍ਰੇਣੀ ਨਾਲ ਸਬੰਧਤ ਕੁਝ ਸਿੱਖ ਵਿਦਿਆਰਥੀਆਂ ਨੂੰ 'ਦੇਵ-ਭਾਸ਼ਾ' ਸੰਸਕ੍ਰਿਤ ਪੜ੍ਹਾਉਣ ਤੋਂ ਇਨਕਾਰ ਕਰ ਦਿੱਤਾ, ਤਾਂ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਵੱਖ-ਵੱਖ ਜਾਤਾਂ ਨਾਲ ਸਬੰਧਤ ਇਹ ਪੰਜ ਸਿੰਘ, ਸੰਸਕ੍ਰਿਤ ਭਾਸ਼ਾ ਸਿੱਖਣ ਦੇ ਉਦੇਸ਼ ਨਾਲ ਕਾਸ਼ੀ ਭੇਜੇ ਗਏ ਸਨ, ਨਾ ਕਿ ਸਨਾਤਨ ਧਰਮ ਦੀ ਸਿਖਲਾਈ ਦਿਵਾਉਣ ਦੇ ਮਕਸਦ ਨਾਲ। ਕਾਸ਼ੀ ਭੇਜੇ ਗਏ ਪੰਜ ਸਿੰਘਾਂ ਦਾ ਖਾਲਸਾ ਸਾਜਣ ਵੇਲੇ ਸੀਸ ਭੇਟ ਕਰਨ ਵਾਲੇ ਪੰਜ

*(ਬਾਕੀ ਪੰਨਾ ੪੩ 'ਤੇ)*



ਸ਼੍ਰੋਮਣੀ ਕਮੇਟੀ ਦੇ ਮੁੱਖ ਦਫਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਪਲੇਠੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਅਤੇ ਇਕੱਤਰਤਾ 'ਚ ਸ਼ਾਮਲ ਸੀਨੀ:ਮੀਤ ਪ੍ਰਧਾਨ ਸ. ਰਘੁਜੀਤ ਸਿੰਘ ਵਿਰਕ, ਜੂਨੀ:ਮੀਤ ਪ੍ਰਧਾਨ ਪ੍ਰਿੰ: ਸੁਰਿੰਦਰ ਸਿੰਘ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਮੈਂਬਰ ਤੇ ਅਧਿਕਾਰੀ। (7 ਦਸੰਬਰ)



ਸ਼੍ਰੋਮਣੀ ਕਮੇਟੀ ਦੇ ਮੁੱਖ ਦਫਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਅਤੇ ਇਕੱਤਰਤਾ 'ਚ ਸ਼ਾਮਲ ਸੀਨੀ:ਮੀਤ ਪ੍ਰਧਾਨ ਸ. ਰਘੁਜੀਤ ਸਿੰਘ ਵਿਰਕ, ਜੂਨੀ:ਮੀਤ ਪ੍ਰਧਾਨ ਪ੍ਰਿੰ: ਸੁਰਿੰਦਰ ਸਿੰਘ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਮੈਂਬਰ ਤੇ ਅਧਿਕਾਰੀ। (10 ਦਸੰਬਰ)



ਸ਼੍ਰੋਮਣੀ ਕਮੇਟੀ ਦਫਤਰ ਵਿਖੇ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਇਕੱਤਰਤਾ 'ਚ ਹਾਜ਼ਰ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਅਵਤਾਰ ਸਿੰਘ ਵਣਵਾਲਾ, ਸ. ਮਨਜੀਤ ਸਿੰਘ ਬੱਪੀਆਣਾ, ਸ. ਰਾਮਪਾਲ ਸਿੰਘ ਬਹਿਣੀਵਾਲ ਤੇ ਹੋਰ। (18 ਦਸੰਬਰ)



ਓਐਸਡੀ ਵਜੋਂ ਸੇਵਾ ਸੰਭਾਲਣ ਸਮੇਂ ਸ. ਸਤਬੀਰ ਸਿੰਘ ਧਾਮੀ ਨੂੰ ਗੁਰੂ ਬਖ਼ਸ਼ਿਸ਼ ਸਿਰਪਾਓ ਦੇ ਕੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਨਾਲ ਹਨ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਰਾਮ ਸਿੰਘ ਅਤੇ ਅਧਿਕਾਰੀ। (2 ਦਸੰਬਰ)



ਨੌਵੇਂ ਪਾਤਸ਼ਾਹ ਜੀ ਦੇ ਸ਼ਹੀਦੀ ਦਿਹਾੜੇ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਏ ਗਏ ਨਗਰ ਕੀਰਤਨ ਦਾ ਦ੍ਰਿਸ਼। (7 ਦਸੰਬਰ)



ਇੰਗਲੈਂਡ 'ਚ 34 ਸਾਲ ਸਜ਼ਾ ਕੱਟ ਕੇ ਮੁੜੇ ਭਾਈ ਰਾਜਿੰਦਰ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਨਮਾਨਿਤ ਕਰਨ ਸਮੇਂ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਸ. ਸੁਖਵਰਸ਼ ਸਿੰਘ ਪੰਨੂੰ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ ਤੇ ਹੋਰ। (10 ਦਸੰਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਬੀਤੇ ਦਿਨੀਂ ਵਾਪਰੀ ਮੰਦਭਾਗੀ ਘਟਨਾ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਵੱਲੋਂ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸਿੱਖ ਜਥੇਬੰਦੀਆਂ ਦੇ ਨੁਮਾਇੰਦਿਆਂ ਨਾਲ ਕੀਤੀ ਗਈ ਇਕੱਤਰਤਾ ਦੌਰਾਨ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ। (20 ਦਸੰਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਚ ਵਾਪਰੀ ਮੰਦਭਾਗੀ ਘਟਨਾ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਪਸ਼ਚਾਤਾਪ ਸਮਾਗਮ ਸਮੇਂ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਅਤੇ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ, ਪ੍ਰਮੁੱਖ ਸ਼ਖ਼ਸੀਅਤਾਂ ਅਤੇ ਸੰਗਤਾਂ। (21 ਦਸੰਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਚ ਵਾਪਰੀ ਮੰਦਭਾਗੀ ਘਟਨਾ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਪਸ਼ਚਾਤਾਪ ਸਮਾਗਮ ਉਪਰੰਤ ਪੱਤਰਕਾਰਾਂ ਨੂੰ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ, ਨਾਲ ਹਨ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਤੇ ਪ੍ਰਮੁੱਖ ਸ਼ਖ਼ਸੀਅਤਾਂ। (21 ਦਸੰਬਰ)





ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਤੋਂ ਵਿਸ਼ਾਲ ਨਗਰ ਕੀਰਤਨ ਸਜਾਉਣ ਸਮੇਂ ਅਰਦਾਸ ਕਰਦੇ ਹੋਏ ਹੈੱਡ ਗ੍ਰੰਥੀ ਗਿਆਨੀ ਹਰਪਾਲ ਸਿੰਘ ਅਤੇ ਅਰਦਾਸ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ ਤੇ ਹੋਰ। ਹੇਠਾਂ ਨਗਰ ਕੀਰਤਨ ਦੀ ਆਰੰਭਤਾ ਸਮੇਂ ਹਾਜ਼ਰ ਸ਼੍ਰੋਮਣੀ ਕਮੇਟੀ ਪ੍ਰਧਾਨ, ਮੈਂਬਰ ਸਾਹਿਬਾਨ, ਅਧਿਕਾਰੀ ਤੇ ਸੰਗਤਾਂ। (27 ਦਸੰਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੜਾਹ ਪ੍ਰਸ਼ਾਦਿ ਦੀ ਦੇਗ ਪ੍ਰਵਾਨ ਕਰਵਾਉਣ ਲਈ ਨਵੇਂ ਕਾਊਂਟਰਾਂ ਦੀ ਆਰੰਭਤਾ ਸਮੇਂ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਸ. ਸਤਬੀਰ ਸਿੰਘ ਤੇ ਹੋਰ। (31 ਦਸੰਬਰ)



ਗੁਰਦੁਆਰਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਵਿਖੇ ਬਾਬਾ ਗੁਰਬਖ਼ਸ਼ ਸਿੰਘ ਜੀ ਦੇ ਸ਼ਹੀਦੀ ਦਿਹਾੜੇ ਮੌਕੇ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਸਮੇਂ ਅਰਦਾਸ 'ਚ ਸ਼ਾਮਲ ਅਧਿਕਾਰੀ ਅਤੇ ਸੰਗਤਾਂ। (4 ਦਸੰਬਰ)

(ਪੰਨਾ ੩੪ ਦਾ ਬਾਕੀ)

ਪਿਆਰਿਆਂ (ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ) ਨਾਲ ਕੋਈ ਮੇਲ ਨਹੀਂ ਹੈ। ਉਨ੍ਹਾ ਦੱਸਿਆ ਕਿ ਕਾਸ਼ੀ ਭੇਜੇ ਗਏ ਸਿੰਘ ਭਾਈ ਰਾਮ ਸਿੰਘ, ਭਾਈ ਕਰਮ ਸਿੰਘ, ਭਾਈ ਗੰਡਾ ਸਿੰਘ, ਭਾਈ ਵੀਰ ਸਿੰਘ ਤੇ ਭਾਈ ਸੈਨਾ ਸਿੰਘ ਸਨ ਜੋ ਬਿਲਕੁਲ ਵੱਖਰੇ ਹਨ। ਉਨ੍ਹਾਂ ਇਸ ਕਿਤਾਬਚੇ ਵਿਚ ਦਰਜ ਭੁਲੇਖਾ-ਪਾਊ ਜਾਣਕਾਰੀ ਦੀ ਸਖਤ ਨਿੰਦਾ ਕਰਦਿਆਂ ਮੰਗ ਕੀਤੀ ਕਿ ਇਸ ਕਿਤਾਬਚੇ 'ਤੇ ਮੁਕੰਮਲ ਪਾਬੰਦੀ ਲਗਾਈ ਜਾਵੇ।੧੯ ਦਸੰਬਰ

# ਭਾਈ ਰਾਜੋਆਣਾ ਦੀ ਰਿਹਾਈ ਲਈ ਗ੍ਰਹਿ ਮੰਤਰੀ ਨੂੰ ਜਲਦ ਮਿਲੇਗਾ ਸ਼੍ਰੋਮਣੀ ਕਮੇਟੀ ਵਫ਼ਦ- ਐਡਵੋਕੇਟ ਧਾਮੀ

## ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ ਹੇਠ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ ਹੇਠ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ 'ਚ ਭਾਈ ਬਲਵੰਤ ਸਿੰਘ ਰਾਜੋਆਣਾ ਸਮੇਤ ਹੋਰ ਸਿੱਖ ਕੈਦੀਆਂ ਦੀ ਰਿਹਾਈ ਲਈ ਭਾਰਤ ਸਰਕਾਰ ਪਾਸੋਂ ਮੰਗ ਕੀਤੀ ਗਈ। ਇਕੱਤਰਤਾ ਮਗਰੋਂ ਪ੍ਰੈੱਸ ਨਾਲ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਭਾਰਤ ਸਰਕਾਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਮੌਕੇ ਸਿੱਖ ਕੈਦੀਆਂ ਦੀ ਰਿਹਾਈ ਦਾ ਐਲਾਨ ਕੀਤਾ ਸੀ, ਪਰੰਤੂ ਸਰਕਾਰ ਨੇ ਆਪਣੇ ਇਸ ਫੈਸਲੇ ਨੂੰ ਅੱਜ ਤੱਕ ਲਾਗੂ ਨਹੀਂ ਕੀਤਾ। ਉਨ੍ਹਾਂ ਵਿਸਥਾਰ ਨਾਲ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਭਾਈ ਬਲਵੰਤ ਸਿੰਘ ਰਾਜੋਆਣਾ ਦੀ ਸਜ਼ਾ ਮੁਆਫ਼ੀ ਲਈ ਸਤੰਬਰ ੨੦੨੦ ਵਿਚ ਸੁਪਰੀਮ ਕੋਰਟ 'ਚ ਅਪੀਲ ਪਾਈ ਗਈ ਸੀ, ਜਿਸ 'ਤੇ ਸੁਣਵਾਈ ਦੌਰਾਨ ਦਸੰਬਰ ੨੦੨੦ ਵਿਚ ਸੁਪਰੀਮ ਕੋਰਟ ਨੇ ਕੇਂਦਰ ਸਰਕਾਰ ਨੂੰ ਜਲਦ ਫੈਸਲਾ ਕਰਨ ਦਾ ਹੁਕਮ ਜਾਰੀ ਕੀਤਾ ਸੀ। ਸਰਕਾਰ ਦੀ ਟਾਲ-ਮਟੋਲ ਕਾਰਨ ਸੁਪਰੀਮ ਕੋਰਟ ਵੱਲੋਂ ਜਨਵਰੀ ੨੦੨੧ ਵਿਚ ੨ ਹਫ਼ਤਿਆਂ ਦਾ ਸਮਾਂ ਦਿੱਤਾ ਸੀ, ਜਦਕਿ ਫ਼ਰਵਰੀ ੨੦੨੧ ਵਿਚ ਸਰਕਾਰ ਨੇ ੬ ਹਫ਼ਤੇ ਹੋਰ ਮੰਗੇ ਸਨ। ਉਨ੍ਹਾਂ ਕਿਹਾ ਕਿ ਕਰੀਬ ੧ ਸਾਲ ਦਾ ਸਮਾਂ ਬੀਤ ਜਾਣ ਦੇ ਬਾਵਜੂਦ ਵੀ ਸਰਕਾਰ ਅਜੇ ਤੱਕ ਫੈਸਲਾ ਨਹੀਂ ਕਰ ਸਕੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਸ ਸਬੰਧ ਵਿਚ ਪਹਿਲਾਂ ਵੀ ਗ੍ਰਹਿ ਮੰਤਰੀ ਨੂੰ ਪੱਤਰ ਲਿਖੇ ਗਏ ਹਨ ਅਤੇ ਹੁਣ ਦੁਬਾਰਾ ਉਨ੍ਹਾਂ ਵੱਲੋਂ ਪੱਤਰ ਲਿਖ ਕੇ ਵਫ਼ਦ ਦੇ ਰੂਪ ਵਿਚ ਗ੍ਰਹਿ ਮੰਤਰੀ ਨੂੰ ਮਿਲਣ ਲਈ ਸਮਾਂ ਮੰਗਿਆ ਗਿਆ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਮਾਂ ਮਿਲਣ 'ਤੇ ਗ੍ਰਹਿ ਮੰਤਰੀ ਨਾਲ ਮੁਲਾਕਾਤ ਸਮੇਂ ਭਾਈ ਬਲਵੰਤ ਸਿੰਘ ਰਾਜੋਆਣਾ, ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਸਮੇਤ ਹੋਰ ਸਿੱਖ ਬੰਦੀਆਂ ਦੀ ਰਿਹਾਈ ਦੇ ਨਾਲ-ਨਾਲ ਹੋਰ ਸਿੱਖ ਮਸਲਿਆਂ 'ਤੇ ਗੱਲਬਾਤ ਕੀਤੀ ਜਾਵੇਗੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਹ ਵੀ ਦੱਸਿਆ ਕਿ ਪਿਛਲੇ ਦਿਨੀਂ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਵੱਲੋਂ ਵਿਸ਼ਵਨਾਥ ਧਾਮ ਕੋਰੀਡੋਰ ਦੇ ਉਦਘਾਟਨ ਸਮੇਂ ਜੋ ਕਿਤਾਬਚਾ ਰੀਲੀਜ਼ ਕੀਤਾ ਗਿਆ ਸੀ, ਉਸ ਵਿਚ ਸਿੱਖ ਇਤਿਹਾਸ ਨੂੰ ਤੋੜ ਮਰੋੜ ਕੇ ਪੇਸ਼ ਕੀਤਾ ਗਿਆ ਹੈ, ਜਿਸ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਇਤਰਾਜ਼ ਉਠਾਇਆ ਗਿਆ ਸੀ। ਉਨ੍ਹਾਂ ਦੱਸਿਆ ਕਿ ਮਿਲੀ ਜਾਣਕਾਰੀ ਅਨੁਸਾਰ ਇਸ ਪੁਸਤਕ ਵਿੱਚੋਂ ਕੁਝ ਹਿੱਸੇ ਕੱਢ ਦਿੱਤੇ ਗਏ ਹਨ। ਉਨ੍ਹਾਂ ਕਿਹਾ ਕਿ ਅੱਜ ਦੀ ਇਕੱਤਰਤਾ ਵਿਚ ਇਸ ਪੁਸਤਕ ਨੂੰ ਵਾਪਸ ਲੈਣ ਦੀ ਮੰਗ ਕੀਤੀ ਗਈ ਹੈ।

ਐਡਵੋਕੇਟ ਧਾਮੀ ਨੇ ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸੰਗਤਾਂ ਨੂੰ ਦਿੱਤੇ ਜਾਂਦੇ ਪ੍ਰਸ਼ਾਦ ਦੇ ਪੈਕਟਾਂ ਦੇ ਅੰਦਰ ਸਿਗਰਟ ਦਾ ਇਸ਼ਤਿਹਾਰ ਛਾਪਣ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਉਨ੍ਹਾਂ ਕਿਹਾ ਕਿ ਇਸ ਘਟਨਾ ਨਾਲ ਸਿੱਖ ਸ਼ਰਧਾਲੂਆਂ ਦੇ ਮਨਾਂ ਨੂੰ ਭਾਰੀ ਠੇਸ ਪਹੁੰਚੀ ਹੈ। ਉਨ੍ਹਾਂ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਤੇ ਪਾਕਿਸਤਾਨ ਸਰਕਾਰ ਪਾਸੋਂ ਮੰਗ ਕੀਤੀ ਕਿ ਅਜਿਹੀ ਕੁਤਾਹੀ ਕਰਨ ਵਾਲੇ ਲੋਕਾਂ ਖਿਲਾਫ ਸਖ਼ਤ ਕਾਰਵਾਈ ਕੀਤੀ ਜਾਵੇ।

ਇਕੱਤਰਤਾ 'ਚ ਧਰਮ ਪ੍ਰਚਾਰ ਲਹਿਰ ਨੂੰ ਹੋਰ ਤੇਜ਼ ਕਰਨ ਲਈ ਵਿਚਾਰ ਚਰਚਾ ਹੋਈ ਅਤੇ ਧਰਮ ਪ੍ਰਚਾਰ ਕਮੇਟੀ ਦੇ ਵੱਖ-ਵੱਖ ਵਿਭਾਗਾਂ ਦੇ ਕੰਮਾਂ ਨੂੰ ਪ੍ਰਵਾਨਗੀਆਂ ਦਿੱਤੀਆਂ ਗਈਆਂ। ਇਕੱਤਰਤਾ 'ਚ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਅਵਤਾਰ ਸਿੰਘ ਵਣਵਾਲਾ, ਸ. ਮਨਜੀਤ ਸਿੰਘ ਬੱਪੀਆਣਾ, ਸ. ਰਾਮਪਾਲ ਸਿੰਘ ਬਹਿਣੀਵਾਲ ਤੋਂ ਇਲਾਵਾ ਅੰਤ੍ਰਿੰਗ ਕਮੇਟੀ ਮੈਂਬਰ ਸ. ਗੁਰਿੰਦਰਪਾਲ ਸਿੰਘ ਗੋਰਾ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਤੇਜਿੰਦਰ ਸਿੰਘ ਪੱਡਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ। (੧੮ ਦਸੰਬਰ)

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਵਾਪਰੀ ਘਟਨਾ ਦੇ ਪਸ਼ਚਾਤਾਪ ਵਜੋਂ ਸ੍ਰੀ ਅਖੰਡ ਪਾਠ ਸਾਹਿਬ ਆਰੰਭ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਬੀਤੇ ਕੱਲ੍ਹ ਵਾਪਰੀ ਘਟਨਾ ਦੇ ਸਬੰਧ ਵਿਚ ਪਸ਼ਚਾਤਾਪ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤੇ ਗਏ। ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰ ਹੋਈਆਂ।

ਇਸ ਦੌਰਾਨ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਪੂਰੀ ਮਾਨਵਤਾ ਦੇ ਅਧਿਆਤਮਿਕ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੰਘੇ ਕੱਲ੍ਹ ਸ਼ਾਮ ਸਮੇਂ ਵਾਪਰੇ ਘਟਨਾਕਰਮ ਨੇ ਪੂਰੇ ਸਿੱਖ ਜਗਤ ਨੂੰ ਗਹਿਰੀ ਮਾਨਸਿਕ ਪੀੜਾ ਦਿੱਤੀ ਹੈ। ਉਨ੍ਹਾਂ ਕਿਹਾ ਕਿ ਇਸ ਪਿੱਛੇ ਦੀ ਸਾਜ਼ਿਸ਼ ਦਾ ਸਰਕਾਰਾਂ ਪਤਾ ਲਗਾਉਣ। ਉਨ੍ਹਾਂ ਚੇਤਾਵਨੀ ਦਿੱਤੀ ਕਿ ਜੇਕਰ ਅਜਿਹੀਆਂ ਘਟਨਾਵਾਂ ਨਾ ਰੋਕੀਆਂ ਗਈਆਂ ਤਾਂ ਸੂਬੇ ਦਾ ਮਾਹੌਲ ਖਰਾਬ ਹੋਣ ਦੀ ਜ਼ੁੰਮੇਵਾਰੀ ਸਰਕਾਰਾਂ ਦੀ ਹੋਵੇਗੀ। ਐਡਵੋਕੇਟ ਧਾਮੀ ਨੇ ਕਪੂਰਥਲਾ ਜ਼ਿਲ੍ਹੇ 'ਚ ਪਿੰਡ ਨਿਜ਼ਾਮਪੁਰ ਵਿਖੇ ਗੁਰਦੁਆਰਾ ਸਾਹਿਬ 'ਚ ਬੇਅਦਬੀ ਦੀ ਕੋਸ਼ਿਸ਼ ਦੀ ਵੀ ਨਿਖੇਧੀ ਕੀਤੀ। ਉਨ੍ਹਾਂ ਸੰਗਤਾਂ ਨੂੰ ਸੁਚੇਤ ਕਰਦਿਆਂ ਆਖਿਆ ਕਿ ਉਹ ਆਪੋ-ਆਪਣੇ ਗੁਰਦੁਆਰਾ ਸਾਹਿਬਾਨ ਅੰਦਰ ਹਰ ਸਮੇਂ ਹਾਜ਼ਰੀ ਯਕੀਨੀ ਬਣਾਉਣ। ਇਸ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਵਾਪਰੀ ਘਟਨਾ ਦੀ ਪੜਤਾਲ ਕੀਤੀ ਜਾ ਰਹੀ ਹੈ। ਸ਼੍ਰੋਮਣੀ ਕਮੇਟੀ ਵੱਲੋਂ ਸੀਸੀਟੀਵੀ ਦੇ ਦ੍ਰਿਸ਼ ਦੇਖੇ ਜਾ ਰਹੇ ਹਨ, ਜਿਸ ਦਾ ਮੰਤਵ ਦੋਸ਼ੀ ਦੀ ਇਥੇ ਆਮਦ ਬਾਰੇ ਮੁਕੰਮਲ ਜਾਣਕਾਰੀ ਪ੍ਰਾਪਤ ਕਰਨਾ ਹੈ। ਇਹ ਵੀ ਦੇਖਿਆ ਜਾਵੇਗਾ ਕਿ ਉਹ ਇਕੱਲਾ ਹੀ ਇਥੇ ਪੁੱਜਾ ਜਾਂ ਉਸ ਨਾਲ ਕੋਈ ਹੋਰ ਸਾਥੀ ਵੀ ਸਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਬੇਅਦਬੀ ਕਰਨ ਆਏ ਵਿਅਕਤੀ ਨੂੰ ਫੜ੍ਹਨ ਵਾਲੀ ਸੰਗਤ ਅਤੇ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮਾਂ ਵੱਲੋਂ ਨਿਭਾਈ ਕਾਰਗੁਜ਼ਾਰੀ ਦੀ ਸ਼ਲਾਘਾ

ਕਰਦਿਆਂ ਆਖਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਤਾਇਨਾਤ ਸਟਾਫ਼ ਨੇ ਚੇਤਨਤਾ ਨਾਲ ਡਿਊਟੀ ਨਿਭਾਈ ਹੈ। ਉਨ੍ਹਾਂ ਖਾਸ ਤੌਰ 'ਤੇ ਜ਼ਿਕਰ ਕੀਤਾ ਕਿ ਸੋਦਰਿ ਦਾ ਪਾਠ ਕਰ ਰਹੇ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ ਨੇ ਇਸ ਔਖੇ ਸਮੇਂ 'ਤੇ ਵੀ ਮਰਯਾਦਾ ਭੰਗ ਨਹੀਂ ਹੋਣ ਦਿੱਤੀ ਅਤੇ ਪਾਠ ਜਾਰੀ ਰੱਖਿਆ। ਇਸੇ ਦੌਰਾਨ ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ ਸਮੇਂ ਅੰਤ੍ਰਿੰਗ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਭਗਵੰਤ ਸਿੰਘ ਸਿਆਲਕਾ, ਭਾਈ ਗੁਰਚਰਨ ਸਿੰਘ ਗਰੇਵਾਲ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਗੁਰਬਖ਼ਸ਼ ਸਿੰਘ ਖਾਲਸਾ, ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਮੀਤ ਸਕੱਤਰ ਸ. ਸਕੱਤਰ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਮੀਤ ਸਿੰਘ ਬੁੱਟਰ, ਸ. ਨਿਰਵੈਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੋਰ ਮੌਜੂਦ ਸਨ। (੧੯ ਦਸੰਬਰ)

# ਸ਼੍ਰੋਮਣੀ ਕਮੇਟੀ ਵੱਲੋਂ ਬੁਲਾਈ ਪੰਥਕ ਇਕੱਤਰਤਾ 'ਚ ਪੰਥ ਵਿਰੋਧੀ ਤਾਕਤਾਂ ਖਿਲਾਫ ਇਕਜੁਟਤਾ ਦਾ ਪ੍ਰਗਟਾਵਾ

## ਬੇਅਦਬੀ ਮਾਮਲਿਆਂ 'ਚ ਸਰਕਾਰੀ ਤੰਤਰ ਦੀ ਨਾਕਾਮੀ ਕਾਰਨ ਸੰਗਤ ਆਪ ਫੈਸਲਾ ਲੈਣ ਲਈ ਮਜ਼ਬੂਰ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਬੀਤੇ ਦਿਨੀਂ ਵਾਪਰੀ ਮੰਦਭਾਗੀ ਘਟਨਾ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਵੱਲੋਂ ਅੱਜ ਸਿੱਖ ਜਥੇਬੰਦੀਆਂ ਦੇ ਨੁਮਾਇੰਦਿਆਂ ਨਾਲ ਇਕੱਤਰਤਾ ਕੀਤੀ ਗਈ, ਜਿਸ ਦੌਰਾਨ ਵੱਖ-ਵੱਖ ਸਿੱਖ ਆਗੂਆਂ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਵਾਪਰੀ ਘਟਨਾ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ, ਉਥੇ ਹੀ ਇਕਜੁਟ ਹੋ ਕੇ ਪੰਥ ਵਿਰੋਧੀਆਂ ਨੂੰ ਮਾਤ ਦੇਣ ਦੀ ਵਚਨਬੱਧਤਾ ਪ੍ਰਗਟਾਈ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿਚ ਹੋਈ ਇਸ ਇਕੱਤਰਤਾ ਮੌਕੇ ਜਥੇਬੰਦੀਆਂ ਦੇ ਆਗੂਆਂ ਨੇ ਇਕਮਤ ਹੋ ਕੇ ਐਲਾਨ ਕੀਤਾ ਕਿ ਪੰਥ ਵਿਰੋਧੀ ਸ਼ਕਤੀਆਂ ਦਾ ਮੁਕਾਬਲਾ ਇਕਜੁਟ ਹੋ ਕੇ ਕੀਤਾ ਜਾਵੇਗਾ। ਪੰਥਕ ਇਕੱਠ ਵੱਲੋਂ ਮਹਿਸੂਸ ਕੀਤਾ ਗਿਆ ਕਿ ਹੁਣ ਸਿੱਖ ਪੰਥ ਦੇ ਸਬਰ ਦਾ ਪਿਆਲਾ ਭਰ ਚੁੱਕਾ ਹੈ, ਇਸ ਲਈ ਸਰਕਾਰਾਂ ਨੂੰ ਸਮਾਂ ਰਹਿੰਦਿਆਂ ਸੰਭਲ ਜਾਣਾ ਚਾਹੀਦਾ ਹੈ। ਬੁਲਾਰਿਆਂ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਘਟਨਾ ਨੇ ਸਿੱਖ ਕੌਮ ਨੂੰ ਡੂੰਘੀ ਮਾਨਸਿਕ ਪੀੜਾ ਦਿੱਤੀ ਹੈ ਅਤੇ ਪੰਥ ਕਦੇ ਵੀ ਬਰਦਾਸ਼ਤ ਨਹੀਂ ਕਰੇਗਾ ਕਿ ਅਜਿਹੀਆਂ ਘਟਨਾਵਾਂ ਕਰਨ ਵਾਲਿਆਂ ਨੂੰ ਬਖ਼ਸ਼ਿਆ ਜਾਵੇ।

ਇਕੱਤਰਤਾ ਦੌਰਾਨ ਇਹ ਮਹਿਸੂਸ ਕੀਤਾ ਗਿਆ ਕਿ ਸਰਕਾਰਾਂ ਦੀ ਨਾਕਾਮੀ ਕਾਰਨ ਬੇਅਦਬੀ ਕਰਨ ਵਾਲੇ ਲੋਕਾਂ ਦੇ ਹੌਂਸਲੇ ਵੱਧ ਰਹੇ ਹਨ, ਪਰ ਸਿੱਖ ਪੰਥ ਇਸ ਨੂੰ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦਾ। ਸਰਕਾਰ ਵੱਲੋਂ ਕਿਸੇ ਵੀ ਦੋਸ਼ੀ ਨੂੰ ਸਖ਼ਤ ਸਜ਼ਾ ਤੱਕ ਨਾ ਲੈ ਕੇ ਜਾਣ ਕਾਰਨ ਸੰਗਤ ਦਾ ਕਾਨੂੰਨ ਅਤੇ ਸਰਕਾਰੀ ਤੰਤਰ ਤੋਂ ਵਿਸ਼ਵਾਸ ਉੱਠ ਚੁੱਕਾ ਹੈ, ਇਸ ਲਈ ਸਿੱਖ ਪੰਥ ਆਪ ਫੈਸਲਾ ਲੈਣ ਲਈ ਮਜ਼ਬੂਰ ਹੋ ਰਿਹਾ ਹੈ। ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਤੋਂ ਇਲਾਵਾ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ, ਦਲ ਪੰਥ ਬਾਬਾ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਦਮਦਮੀ ਟਕਸਾਲ ਵੱਲੋਂ ਬਾਬਾ ਸੁਖਦੇਵ ਸਿੰਘ, ਬਾਬਾ ਸੇਵਾ ਸਿੰਘ ਖਡੂਰ

ਸਾਹਿਬ, ਭਾਈ ਜਤਿੰਦਰ ਸਿੰਘ ਕੈਲੋਫੋਰਨੀਆ, ਬਾਬਾ ਗੁਰਦਿਆਲ ਸਿੰਘ ਟਾਂਡਾ, ਬਾਬਾ ਹਰਦੇਵ ਸਿੰਘ ਤਲਵੰਡੀ ਰਾਈਆਂ, ਬਾਬਾ ਅਮੀਰ ਸਿੰਘ ਨਾਨਕਸਰ ਸੰਪ੍ਰਦਾ, ਬਾਬਾ ਜਗਜੀਤ ਸਿੰਘ ਲੋਪੋ ਵਾਲੇ, ਬੀਬੀ ਕਿਰਨਜੋਤ ਕੌਰ, ਮਹੰਤ ਰਵਿੰਦਰ ਦਾਸ ਨੇ ਸੰਬੋਧਨ ਕੀਤਾ। ਬੁਲਾਰਿਆਂ ਨੇ ਵਚਨਬੱਧਤਾ ਪ੍ਰਗਟਾਈ ਕਿ ਸ਼੍ਰੋਮਣੀ ਕਮੇਟੀ ਸਿੱਖ ਪੰਥ ਦੀ ਸਰਵਉੱਚ ਸੰਸਥਾ ਹੈ, ਇਸ ਦਾ ਹਰ ਪੱਧਰ 'ਤੇ ਜਥੇਬੰਦੀਆਂ ਸਹਿਯੋਗ ਕਰਨਗੀਆਂ।

ਇਸ ਮੌਕੇ ਬੇਅਦਬੀਆਂ ਦੇ ਚਲਨ ਨੂੰ ਲੈ ਕੇ ਕੁਝ ਮਤੇ ਵੀ ਪਾਸ ਕੀਤੇ ਗਏ। ਇਹ ਮਤੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਰਾਮ ਸਿੰਘ, ਭਾਈ ਮਨਜੀਤ ਸਿੰਘ ਤੇ ਸ. ਭਗਵੰਤ ਸਿੰਘ ਸਿਆਲਕਾ ਨੇ ਪੜ੍ਹੇ ਅਤੇ ਹਾਜ਼ਰ ਇਕੱਠ ਨੇ ਇਨ੍ਹਾਂ ਨੂੰ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ। ਪਾਸ ਕੀਤੇ ਗਏ ਮਤਿਆਂ ਵਿਚ ਕਿਹਾ ਗਿਆ ਕਿ ਬੇਅਦਬੀ ਦੀਆਂ ਘਟਨਾਵਾਂ ਯੋਜਨਾਬਧ ਢੰਗ ਨਾਲ ਪੰਥ ਦੋਖੀਆਂ ਵੱਲੋਂ ਕਰਵਾਈਆਂ ਜਾ ਰਹੀਆਂ ਹਨ। ਦੁੱਖ ਦੀ ਗੱਲ ਹੈ ਕਿ ਬੇਅਦਬੀ ਕਰਨ ਵਾਲੇ ਫੜ੍ਹੇ ਗਏ ਦੋਸ਼ੀਆਂ ਪਿੱਛੇ ਕੰਮ ਕਰਦੇ ਮਾਸਟਰਮਾਈਂਡ ਅਜੇ ਤੱਕ ਨਹੀਂ ਲੱਭੇ ਜਾ ਸਕੇ ਅਤੇ ਕਿਸੇ ਵੀ ਦੋਸ਼ੀ ਨੂੰ ਮਿਸਾਲੀ ਸਜ਼ਾ ਨਹੀਂ ਦਿੱਤੀ ਗਈ। ਸਰਕਾਰਾਂ ਦੇ ਇਸ ਵਤੀਰੇ ਕਾਰਨ ਬੇਅਦਬੀ ਕਰਨ ਵਾਲੇ ਲੋਕਾਂ ਦੇ ਹੌਂਸਲੇ ਦਿਨੋ-ਦਿਨ ਵੱਧ ਰਹੇ ਹਨ। ਇਸ ਦੌਰਾਨ ਕਿਹਾ ਗਿਆ ਕਿ ਪੰਜਾਬ ਦੇ ਮਾਹੌਲ ਨੂੰ ਵਿਗਾੜਨ ਦੀ ਸਾਜ਼ਿਸ਼ਾਂ ਲਈ ਜ਼ਮੀਨ ਤਿਆਰ ਹੋ ਰਹੀ ਹੈ, ਪਰ ਸਰਕਾਰਾਂ ਇਸ ਨੂੰ ਹੌਲੇ ਵਿਚ ਲੈ ਰਹੀਆਂ ਹਨ। ਇਕੱਠ ਨੇ ਮਤਿਆਂ ਰਾਹੀਂ ਅਪੀਲ ਕੀਤੀ ਕਿ ਹਰ ਸਿੱਖ ਦੋਖੀ ਤਾਕਤਾਂ ਦੇ ਮਨਸੂਬਿਆਂ ਨੂੰ ਬੇਨਕਾਬ ਕਰਨ ਲਈ ਆਪਣਾ ਫ਼ਰਜ਼ ਪਛਾਣੇ। ਜਿਥੇ ਬੇਅਦਬੀ ਦੀਆਂ ਘਟਨਾਵਾਂ ਨੂੰ ਅੰਜ਼ਾਮ ਦੇਣ ਵਾਲੇ ਮੋਹਰਿਆਂ ਨੂੰ ਸਜ਼ਾ ਦਿਵਾਉਣੀ ਜ਼ਰੂਰੀ ਹੈ, ਉਥੇ ਹੀ ਬੇਅਦਬੀ ਦੇ ਸਾਜ਼ਿਸ਼-ਕਰਤਾਵਾਂ ਤੱਕ ਪਹੁੰਚਣਾ ਇਸ ਤੋਂ ਵੀ ਲਾਜ਼ਮੀ ਹੈ। ਪੰਥਕ ਇਕੱਠ ਵੱਲੋਂ ਪਾਸ ਕੀਤੇ ਗਏ ਮਤਿਆਂ ਵਿਚ ਪੰਥਕ ਏਕਤਾ ਅਤੇ ਇਕਸੁਰਤਾ ਨੂੰ ਮਜ਼ਬੂਤ ਕਰਨ ਦਾ ਵੀ ਸੱਦਾ ਦਿੱਤਾ ਗਿਆ। ਇਸ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਅਪੀਲ ਕੀਤੀ ਗਈ ਕਿ ਵਾਪਰ ਰਹੀਆਂ ਮੰਦਭਾਗੀਆਂ ਘਟਨਾਵਾਂ ਦੇ ਮੱਦੇਨਜ਼ਰ ਸੰਗਤਾਂ ਨੂੰ ਦਿਸ਼ਾ-ਨਿਰਦੇਸ਼ ਜਾਰੀ ਕੀਤੇ ਜਾਣ। ਇਸ ਮੌਕੇ ਬਾਬਾ ਨਾਗਰ ਸਿੰਘ ਤਰਨਾ ਦਲ ਵੱਲੋਂ ਪੇਸ਼ ਕੀਤੇ ਗਏ ਮਤੇ ਵਿਚ ਸ਼੍ਰੋਮਣੀ ਕਮੇਟੀ ਨਾਲ ਹਰ ਪੱਧਰ 'ਤੇ ਖੜ੍ਹਨ ਦਾ ਐਲਾਨ ਕੀਤਾ ਗਿਆ। ਕਿਹਾ ਗਿਆ ਕਿ ਪੰਥ ਨੂੰ ਦਰਪੇਸ਼ ਚੁਣੌਤੀਆਂ ਦੇ ਸਨਮੁਖ ਜੋ ਵੀ ਪੰਥਕ ਪ੍ਰੋਗਰਾਮ ਉਲੀਕਿਆ ਜਾਵੇਗਾ, ਉਸ ਨੂੰ ਸਾਰੀਆਂ ਸਿੱਖ ਸੰਪ੍ਰਦਾਵਾਂ ਅਤੇ ਜਥੇਬੰਦੀਆਂ ਅਮਲੀ ਜਾਮਾ ਪਹਿਨਾਉਣ ਲਈ ਮੋਹਰੀ ਰਹਿਣਗੀਆਂ।

ਇਕੱਤਰਤਾ 'ਚ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ੯੬ਵੇਂ ਕਰੋੜੀ, ਬਾਬਾ ਅਵਤਾਰ ਸਿੰਘ ਸੁਰਸਿੰਘ, ਬਾਬਾ ਗੱਜਣ ਸਿੰਘ ਬਾਬਾ ਬਕਾਲਾ, ਬਾਬਾ ਸੇਵਾ ਸਿੰਘ ਕਾਰਸੇਵਾ ਖਡੂਰ ਸਾਹਿਬ, ਬਾਬਾ ਸਤਨਾਮ ਸਿੰਘ ਕਾਰਸੇਵਾ ਸ੍ਰੀ ਅਨੰਦਪੁਰਪੁਰ ਸਾਹਿਬ, ਬਾਬਾ ਲੱਖਾ ਸਿੰਘ ਨਾਨਕਸਰ ਵਾਲਿਆਂ ਵੱਲੋਂ ਬਾਬਾ ਅਵਨੀਤ ਸਿੰਘ, ਬਾਬਾ ਜਗਜੀਤ ਸਿੰਘ ਲੋਪੋ, ਬਾਬਾ ਇਕਬਾਲ ਸਿੰਘ ਅਕਾਲਗੜ੍ਹ, ਬਾਬਾ ਹਰੀ ਸਿੰਘ ਤੇ ਬਾਬਾ ਅਵਤਾਰ ਸਿੰਘ ਕਾਰਸੇਵਾ ਭੂਰੀਵਾਲੇ, ਬਾਬਾ ਜੋਗਿੰਦਰ ਸਿੰਘ ਕੈਲੇਫੋਨੀਆ, ਭਾਈ ਕਵਰਚੜ੍ਹਤ ਸਿੰਘ ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ, ਸ. ਸਰਵਨ ਸਿੰਘ ਸਿੱਖ ਸਟੂਡੈਂਟ ਫੈਡਰੇਸ਼ਨ, ਗੁਰਦੁਆਰਾ ਯਾਦਗਾਰ ਸ਼ਹੀਦਾਂ ਅਗਵਾਨ ਦੇ ਮੁਖੀ ਬਾਬਾ ਸੁਖਵਿੰਦਰ ਸਿੰਘ ਅਗਵਾਨ, ਭਾਈ ਮਧੂਪਾਲ ਸਿੰਘ ਮੋਗਾ ਸ਼੍ਰੋਮਣੀ ਅਕਾਲੀ ਦਲ ਬੀਸੀ ਵਿੰਗ, ਬਾਬਾ ਮਹਿੰਦਰ ਸਿੰਘ ਕਾਰਸੇਵਾ ਤਰਨ ਤਾਰਨ, ਦਮਦਮੀ ਟਕਸਾਲ ਤੋਂ ਬਾਬਾ ਸੁਖਦੇਵ ਸਿੰਘ, ਬਾਬਾ ਮਹਾਵੀਰ ਸਿੰਘ ਤਾਜੇਵਾਲ, ਬਾਬਾ ਸਰਦਾਰਾ ਸਿੰਘ ਗੁਰੂ ਕਾ ਬਾਗ, ਬਾਬਾ ਘੋਲਾ ਸਿੰਘ ਵੱਲੋਂ ਬਾਬਾ ਚਰਨਜੀਤ ਸਿੰਘ ਸਰਹਾਲੀ ਵਾਲੇ, ਸ. ਹਰਜਿੰਦਰ ਸਿੰਘ ਮੁੱਖ

ਸਲਾਹਕਾਰ ਬੀਸੀ ਵਿੰਗ ਸ਼੍ਰੋਮਣੀ ਅਕਾਲੀ ਦਲ, ਬਾਬਾ ਸੁੱਖਾ ਸਿੰਘ ਕਾਰਸੇਵਾ ਸਰਹਾਲੀ, ਬਾਬਾ ਗੁਰਦੇਵ ਸਿੰਘ ਭਗਤਾਂ ਦਾ ਡੇਰਾ ਅੰਮ੍ਰਿਤਸਰ, ਬਾਬਾ ਪ੍ਰਿਤਪਾਲ ਸਿੰਘ ਮਿੱਠਾ ਟਿਵਾਣਾ, ਮਹੰਤ ਰਮਿੰਦਰ ਦਾਸ, ਬਾਬਾ ਗੁਰਦਿਆਲ ਸਿੰਘ ਟਾਂਡਾ ਹੁਸ਼ਿਆਰਪੁਰ, ਬਾਬਾ ਜੋਗਾ ਸਿੰਘ ਰਾਮੂਖੇੜਾ ਹੁਸ਼ਿਆਰਪੁਰ, ਬਾਬਾ ਗੁਰਪ੍ਰੀਤ ਸਿੰਘ ਹੁਸ਼ਿਆਰਪੁਰ, ਬਾਬਾ ਹਰਜਿੰਦਰ ਸਿੰਘ ਬਲਾਚੌਰ, ਬਾਬਾ ਤਰਲੋਕ ਸਿੰਘ ਤਰਨਾ ਦਲ ਖਿਆਲਾ, ਬਾਬਾ ਗੁਰਜੀਤ ਸਿੰਘ ਕਾਰਸੇਵਾ ਖਡੂਰ ਸਾਹਿਬ, ਬਾਬਾ ਸੁਬੇਗ ਸਿੰਘ ਡੇਰਾ ਕਾਰਸੇਵਾ ਗੋਇੰਦਵਾਲ ਸਾਹਿਬ, ਬਾਬਾ ਮੇਜਰ ਸਿੰਘ ਤਰਨਾ ਦਲ, ਬਾਬਾ ਨਾਗਰ ਸਿੰਘ ਹਰੀਆਂ ਵੇਲਾਂ, ਬਾਬਾ ਮੇਜਰ ਸਿੰਘ ਲੁਧਿਆਣਾ, ਬਾਬਾ ਰਘਬੀਰ ਸਿੰਘ ਖਿਆਲੇ ਵਾਲੇ, ਬਾਬਾ ਹਰਦੇਵ ਸਿੰਘ ਤਲਵੰਡੀ ਕਾਦੀਆਂ, ਬਾਬਾ ਦਵਿੰਦਰ ਸਿੰਘ, ਬਾਬਾ ਗੁਰਦਿੱਤ ਸਿੰਘ, ਬਾਬਾ ਦਲਬੀਰ ਸਿੰਘ ਗੁਰੂ ਕਾ ਬਾਗ, ਬਾਬਾ ਗੁਰਬਖ਼ਸ਼ ਸਿੰਘ ਨਿਰਮਲ ਕੁਟੀਆ ਤਰਨ ਤਾਰਨ, ਬਾਬਾ ਜੋਰਾ ਸਿੰਘ ਬਧਨੀ ਕਲਾਂ ਮੋਗਾ, ਬਾਬਾ ਅਮੀਰ ਸਿੰਘ ਜਵੱਦੀ ਕਲਾ, ਬਾਬਾ ਅਮਰੀਕ ਸਿੰਘ ਕਾਰਸੇਵਾ ਪਟਿਆਲਾ, ਬਾਬਾ ਸ਼ਿੰਦਾ ਸਿੰਘ, ਬਾਬਾ ਸਰਬੰਸ ਸਿੰਘ ਜਲਾਲਾਬਾਦ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਬਿਜੈ ਸਿੰਘ ਆਦਿ ਮੌਜੂਦ ਸਨ।

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਘਟਨਾ ਸਬੰਧੀ ਕਮੇਟੀ ਗਠਿਤ ਕੀਤੀ ਜਾਵੇਗੀ- ਐਡਵੋਕੇਟ ਧਾਮੀ

ਪੰਥਕ ਜਥੇਬੰਦੀਆਂ ਦੇ ਨੁਮਾਇੰਦਿਆਂ ਨਾਲ ਇਕੱਤਰਤਾ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਜਥੇਬੰਦੀਆਂ ਦੇ ਆਗੂਆਂ ਦੀ ਰਾਏ ਅਨੁਸਾਰ ਸ਼੍ਰੋਮਣੀ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਵਾਪਰੀ ਘਟਨਾ ਦੇ ਸਬੰਧ ਵਿਚ ਇਕ ਕਮੇਟੀ ਗਠਿਤ ਕੀਤੀ ਜਾਵੇਗੀ, ਜੋ ਸਾਰੇ ਮਾਮਲੇ ਦੀ ਬਾਰੀਕੀ ਨਾਲ ਜਾਂਚ ਕਰੇਗੀ। ਇਸ ਕਮੇਟੀ ਵਿਚ ਦੋ ਨੁਮਾਇੰਦੇ ਜਥੇਬੰਦੀਆਂ ਵਿੱਚੋਂ, ਦੋ ਸ਼੍ਰੋਮਣੀ ਕਮੇਟੀ ਵੱਲੋਂ ਅਤੇ ਦੋ ਪੰਥਕ ਵਿਦਵਾਨਾਂ ਵਿੱਚੋਂ ਲਏ ਜਾਣਗੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਘਟਨਾ ਦੀ ਤਹਿ ਤੱਕ ਜਾਣ ਲਈ ਸੀਸੀਟੀਵੀ ਦ੍ਰਿਸ਼ ਦੇਖੇ ਹਨ ਅਤੇ ਸ੍ਰੀ ਦਰਬਾਰ ਸਾਹਿਬ ਤੋਂ ਬਾਹਰ ਦੇ ਕੈਮਰੇ ਖੰਗਾਲਣ ਲਈ ਗਠਿਤ ਕੀਤੀ ਜਾਣ ਵਾਲੀ ਕਮੇਟੀ ਕਾਰਜ ਕਰੇਗੀ। ਉਨ੍ਹਾਂ ਦੱਸਿਆ ਕਿ ਸੀਸੀਟੀ ਕੈਮਰਿਆਂ ਵਿਚ ਸਾਹਮਣੇ ਆਇਆ ਹੈ ਕਿ ਦੋਸ਼ੀ ਘਟਨਾ ਵਾਲੇ ਦਿਨ ਸਵੇਰੇ ੮:੩੦ ਵਜੇ ਜ਼ਲ੍ਹਿਆਂਵਾਲਾ ਬਾਗ ਮਾਰਗ ਰਾਹੀਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਹੁੰਚਾ ਸੀ। ਇਸ ਦੌਰਾਨ ਉਹ ਪਹਿਲੀ ਵਾਰ ਕਰੀਬ ੯ ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਸਕੱਤਰੇਤ ਤੋਂ ਪਰਕਰਮਾਂ ਵਿਚ ਦਾਖਲ ਹੋਣ ਲਈ ਆਇਆ, ਪਰ ਵਾਪਸ ਮੁੜ ਗਿਆ। ਇਸ ਮਗਰੋਂ ਉਹ ਪਲਾਜ਼ਾ ਰਾਹੀਂ ਸ੍ਰੀ ਗੁਰੂ ਰਾਮਦਾਸ ਨਿਵਾਸ ਵਾਲੇ ਪਾਸੇ ਪੁੱਜਾ ਅਤੇ ਸਵੇਰੇ ੯:੩੮ ਵਜੇ ਲੰਗਰ ਘਰ ਵਿਚ ਦਾਖਲ ਹੋਇਆ। ਉਸ ਨੇ ਲੰਗਰ ਛਕਿਆ ਅਤੇ ਚਾਹ ਪੀਤੀ। ਇਥੋਂ ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ੧੦:੧੯ ਵਜੇ ਪਰਕਰਮਾਂ ਵਿਚ ਦਾਖ਼ਲ ਹੋਇਆ। ਦੋਸ਼ੀ ਵਿਅਕਤੀ ੧੦:੩੪ ਵਜੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਰਬਾਰ ਅੰਦਰ ਪਹਿਲੀ ਵਾਰ ਪੁੱਜਾ। ੧੦:੩੭ 'ਤੇ ਹਰਿ ਕੀ ਪਉੜੀ ਦੇ ਉੱਪਰ ਗਿਆ ਅਤੇ ੧੧:੪੫ ਵਜੇ ਬਾਹਰ ਆਇਆ। ਇਸ ਮਗਰੋਂ ਉਹ ਫਿਰ ਸੱਚਖੰਡ ਅੰਦਰ ਦਾਖਲ ਹੋਇਆ ਅਤੇ ੫:੪੬ 'ਤੇ ਮੰਦਭਾਗੀ ਘਟਨਾ ਨੂੰ ਅੰਜ਼ਾਮ ਦਿੱਤਾ। ਐਡਵੋਕੇਟ ਧਾਮੀ ਨੇ ਦੱਸਿਆ ਕਿ ਸੀਸੀਟੀਵੀ ਕੈਮਰਿਆਂ ਰਾਹੀਂ ਸਪੱਸ਼ਟ ਹੋਇਆ ਕਿ ਉਹ ਡਰਿਆ ਹੋਇਆ ਸੀ ਅਤੇ ਸਾਰਾ ਦਿਨ ਮੂੰਹ ਨੀਵਾਂ ਕਰਕੇ ਚੱਲਦਾ ਰਿਹਾ। ਇਸ ਦੌਰਾਨ ਉਸ ਨੂੰ ਜੇਬਕਤਰਾ ਆਦਿ ਸਮਝ ਕੇ ਟਾਕਸਫੋਰਸ

ਵਾਲਿਆਂ ਨੇ ਬਾਹਰ ਵੀ ਕੀਤਾ। ਉਨ੍ਹਾਂ ਕਿਹਾ ਕਿ ਸਾਫ ਨਜ਼ਰ ਆਉਂਦਾ ਹੈ ਕਿ ਦੋਸ਼ੀ ਮੰਦਭਾਵਨਾ ਨਾਲ ਹੀ ਆਇਆ ਸੀ ਅਤੇ ਪਿੱਛੋਂ ਮਿਲੀ ਟ੍ਰੇਨਿੰਗ ਅਨੁਸਾਰ ਕੰਮ ਕਰ ਰਿਹਾ ਸੀ।

ਐਡਵੋਕੇਟ ਧਾਮੀ ਨੇ ਇਕ ਸਵਾਲ ਦੇ ਜਵਾਬ ਵਿਚ ਕਿਹਾ ਕਿ ਸਿੱਖ ਪੰਥ ਨੇ ਉਸ ਨੂੰ ਜੋ ਵੀ ਸਜ਼ਾ ਦਿੱਤੀ ਹੈ, ਉਹ ਧਾਰਮਿਕ ਭਾਵਨਾਵਾਂ ਨੂੰ ਠੇਸ ਪੁੱਜਣ ਅਤੇ ਸਰਕਾਰਾਂ ਵੱਲੋਂ ਇਨਸਾਫ ਨਾ ਦਿੱਤੇ ਜਾਣ ਕਰਕੇ ਦਿੱਤੀ ਹੈ। ਜੇਕਰ ਸਰਕਾਰਾਂ ਦੀ ਮਨਸ਼ਾ ਸਾਫ ਹੋਵੇ ਤਾਂ ਦੋਸ਼ੀ ਕਦੀ ਵੀ ਅਜਿਹੀਆਂ ਹਰਕਤਾਂ ਨਹੀਂ ਕਰ ਸਕਦੇ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਪੂਰਥਲਾ ਦੇ ਪਿੰਡ ਨਜ਼ਾਮਪੁਰ ਮੋੜ ਵਿਖੇ ਵਾਪਰੀ ਘਟਨਾ ਵਿਚ ਸਰਕਾਰ ਅਤੇ ਪੁਲਿਸ ਦੀ ਕਾਰਗੁਜ਼ਾਰੀ 'ਤੇ ਵੀ ਸਵਾਲ ਚੁੱਕੇ। ਉਨ੍ਹਾਂ ਕਿਹਾ ਕਿ ਇਸ ਮਾਮਲੇ ਵਿਚ ਜਾਣਬੁਝ ਕੇ ਉਥੋਂ ਦੇ ਗ੍ਰੰਥੀ ਤੇ ਉਸ ਦੇ ਪਰਿਵਾਰ ਨੂੰ ਉਲਝਾਇਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸਰਕਾਰਾਂ ਮਨਮਰਜ਼ੀ ਦੀਆਂ ਕਾਰਵਾਈ ਤੋਂ ਬਾਝ ਆਉਣ, ਨਹੀਂ ਤਾਂ ਇਸ ਦੇ ਨਤੀਜੇ ਠੀਕ ਨਹੀਂ ਨਿਕਲਣਗੇ।

ਇਸੇ ਦੌਰਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਅਤੇ ਅੰਤ੍ਰਿੰਗ ਕਮੇਟੀ ਦੇ ਮੈਂਬਰਾਂ ਨਾਲ ਇਕ ਵੱਖਰੀ ਬੈਠਕ ਕਰਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਵਾਪਰੀ ਘਟਨਾ ਦੇ ਮਾਮਲੇ ਵਿਚ ਵਿਚਾਰ ਵਿਟਾਂਦਰਾ ਕੀਤਾ। ਇਸ ਮੌਕੇ ਪ੍ਰਬੰਧਾਂ ਨੂੰ ਲੈ ਕੇ ਸਮੀਖਿਆ ਕੀਤੀ ਗਈ। ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਸੁਰਜੀਤ ਸਿੰਘ ਕੰਗ, ਸ. ਸਰਵਣ ਸਿੰਘ ਕੁਲਾਰ, ਸ. ਸੁਰਜੀਤ ਸਿੰਘ ਗੜ੍ਹੀ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਬੰਡਾਲਾ, ਬੀਬੀ ਗੁਰਪ੍ਰੀਤ ਕੌਰ, ਸ. ਜੋਧ ਸਿੰਘ ਸਮਰਾ, ਬਾਬਾ ਗੁਰਪ੍ਰੀਤ ਸਿੰਘ ਮੌਜੂਦ ਸਨ। (੨੦ ਦਸੰਬਰ)

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਚ ਵਾਪਰੀ ਮੰਦਭਾਗੀ ਘਟਨਾ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਪਸ਼ਚਾਤਾਪ ਸਮਾਗਮ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਬੀਤੇ ਦਿਨੀਂ ਵਾਪਰੀ ਮੰਦਭਾਗੀ ਘਟਨਾ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੱਜ ਪਸ਼ਚਾਤਾਪ ਸਮਾਗਮ ਕੀਤਾ ਗਿਆ। ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਇਸ ਸਬੰਧ ਵਿਚ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਹਜ਼ੂਰੀ ਰਾਗੀ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਭਾਈ ਗੁਰਚਰਨ ਸਿੰਘ ਨੇ ਪਸ਼ਚਾਤਾਪ ਦੀ ਅਰਦਾਸ ਕੀਤੀ। ਇਸ ਮੌਕੇ ਸੰਗਤ ਨੂੰ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੇ ਸ਼੍ਰੋਮਣੀ ਅਕਾਲ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰ ਹੋਈਆਂ। ਪਸ਼ਚਾਤਾਪ ਸਮਾਗਮ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਮੁੱਚੀਆਂ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਨੂੰ ਅਪੀਲ ਕੀਤੀ ਕਿ ਉਹ ਗੁਰਦੁਆਰਾ ਸਾਹਿਬਾਨ ਅੰਦਰ ਹਰ ਸਮੇਂ ਸੇਵਾਦਾਰਾਂ ਦੀ ਹਾਜ਼ਰੀ ਨੂੰ ਯਕੀਨੀ ਬਣਾਉਣ, ਕਿਉਂਕਿ ਪੰਥ ਵਿਰੋਧੀ ਤਾਕਤਾਂ ਸਿੱਖਾਂ ਦੀਆਂ ਭਾਵਨਾਵਾਂ

